# ਅਨੇਕਾਰਥ ਕੋਸ਼

ਸਰਦਾਰ ਕਾਨ ਸਿੰਘ ਜੀ
ਨਾਭਾ ਨਿਵਾਸੀ ਸੰਕਲਿਤ.

"ਸੁਦਰਸ਼ਨ ਪ੍ਰੈਸ"—ਅਮ੍ਰਿਤਸਰ.
1925.

Registered under Act XXV of 1867.

੧ ਓ ਸਤਿਗੁਰਪ੍ਰਸਾਦਿ

# ਅਨੇਕਾਰਥ ਕੋਸ਼

ਅਰਥਾਤ

## ਸੰਸਕ੍ਰਿਤ ਅਤੇ ਬ੍ਰਿਜਭਾਸ਼ਾ ਦੇ ਕਠਿਨ ਸ਼ਬਦਾਂ ਦਾ ਛੰਦਾਬੰਦੀ ਮਨੋਹਰ ਕੋਸ਼

ਜਿਸ ਵਿੱਚ ਇੱਕ ਸ਼ਬਦ ਦੇ ਅਨੇਕ ਅਰਥ
ਦਿਖਾਏ ਗਏ ਹੈਨ

ਜਿਸਨੂੰ

ਸਿੱਖਪੰਥ ਦੇ ਪ੍ਰਸਿੱਧ ਵਿਦ੍ਵਾਨ ਸ਼੍ਰੀ ਮਾਨ
**ਭਾਈ ਕਾਨ ਸਿੰਘ ਸਾਹਿਬ ਨਾਭਾਨਿਵਾਸੀ**
ਨੇ

ਵਿਦਯਾਪ੍ਰੇਮੀਆਂ ਦੇ ਲਾਭ ਵਾਸਤੇ
ਸ਼ੁੱਧ ਅਰੁ ਸਟੀਕ ਕਰਨ ਦੇ ਸਿਵਾਇ ੧੧੪ ਸ਼ਬਦ
ਅਪਨੇ ਵੱਲੋਂ ਹੋਰ ਵਧਾਕੇ ਅਲੰਕ੍ਰਿਤ ਕੀਤਾ

ਅਰੁ

ਲਾਲਾ ਧਨੀਰਾਮ ਨੇ
ਅਪਨੇ "ਸੁਦਰਸ਼ਨ ਪ੍ਰੈਸ" ਹਾਲ ਬਾਜ਼ਾਰ ਅਮ੍ਰਿਤਸਰ ਵਿਖੇ
ਛਪਵਾਕੇ ਪ੍ਰਕਾਸ਼ਿਤ ਕਰਿਆ.

ਪਹਿਲੀ ਵਾਰ ਕਾਪੀ ੧੦੦੦

# ਪ੍ਰਕਾਸ਼ਕਾਂ ਵੱਲੋਂ ਬੇਨਤੀ.

ਇਹ ਪੁਰਾਤਨ ਛੰਦਾਬੰਦੀ ਕੋਸ਼ ਇਸ ਰੂਪ ਵਿੱਚ ਪਹਿਲੀ ਵਾਰ ਹੀ ਛਪਿਆ ਹੈ. ਇਸ ਦੀ ਤਯਾਰੀ ਲਈ ਅਸੀ ਪੰਜਾਬ ਸਾਹਿਤ੍ਯ ਦੇ ਅਤ੍ਯੰਤ ਹਿਤਕਾਰੀ, ਕਵਿ ਸਿਰੋਮਣਿ, ਸ਼੍ਰੀ ਮਾਨ ਸਰਦਾਰ ਕਾਹਨ ਸਿੰਘ ਸਾਹਿਬ ਨਾਭਾ ਨਿਵਾਸੀ ਦੇ ਅਤ੍ਯੰਤ ਰਿਣੀ ਹਾਂ, ਜਿਨ੍ਹਾਂ ਨੇ ਨ ਕੇਵਲ ਇਸ ਨੂੰ ਸ਼ੁੱਧ ਹਾਲਤ ਵਿਚ ਲਿਆਂਦਾ ਅਰ ਇਸ ਦੇ ਕ੍ਰਮ ਨੂੰ ਵਿਸ਼ੇਸ਼ਰੀਤੀ ਅਨੁਸਾਰ ਕਰਦਿੱਤਾ ਹੈ, ਸਗੋਂ ਉਸ ਨੂੰ ਸਰਵ ਸਾਧਾਰਣ ਦੇ ਸਮਝਣ ਯੋਗ ਬਣਾਉਣ ਵਾਸਤੇ ਟੀਕਾ ਭੀ ਕਰਦਿੱਤਾ ਹੈ.

ਆਪ ਨੇ ਲਿਖਤ ਦੀ ਪੁਸਤਕ ਵਿੱਚ ਦਿੱਤੇ ੧੧੭ ਸ਼ਬਦਾਂ ਨੂੰ ਨਾਕਾਫ਼ੀ ਦੇਖਕੇ, ੧੧੪ ਹੋਰ ਸ਼ਬਦਾਂ ਦੇ ਵਧਾਉ ਨਾਲ ਗ੍ਰੰਥ ਨੂੰ ਦੁਗੁਣਾ ਲਾਭਦਾਯਕ ਕਰਦੇਣ ਦਾ ਕਸ਼ਟ ਉਠਾਯਾ ਹੈ, ਇਹ ਪੰਜਾਬੀ ਸਾਹਿਤ੍ਯ ਪਰ ਆਪ ਦਾ ਇਕ ਭਾਰੀ ਉਪਕਾਰ ਹੈ. ਇਸ ਪੁਸਤਕ ਦੇ ਅਤ੍ਯੰਤ ਲਾਭਕਾਂਰੀ ਹੋਣ ਬਾਬਤ ਕੁਝ ਲਿਖਣਾ ਆਵਸ਼੍ਯਕ ਨਹੀਂ—ਸਰਦਾਰ ਸਾਹਿਬ ਦਾ ਨਾਮ ਹੀ ਇਸ ਦੀ ਪੱਕੀ ਸਨਦ ਹੈ, ਅਰ ਸ਼੍ਰੀ ਮਾਨ ਜੀ ਦਾ ਇਸ ਬ੍ਰਿੱਧਾਵਸਥਾ ਵਿੱਚ, ਉਸ ਦੀ ਸੰਕਲਨਾਂ ਵਾਸਤੇ ਇੰਨਾ ਕਸ਼ਟ ਉਠਾਣਾ, ਇਹ ਸਮਝਣ ਲਈ ਕਾਫ਼ੀ ਹੈ ਕਿ ਐਸੇ ਗ੍ਰੰਥਾਂ ਦੀ ਪੰਜਾਬੀ ਸਾਹਿਤ੍ਯ ਵਿੱਚ ਕਿੰਨੀ ਥੁੜ ਹੈ.

ਆਸ਼ਾ ਹੈ ਕਿ ਸਾਹਿਤ੍ਯਪ੍ਰੇਮੀ ਇਸ ਤੋਂ ਵੱਧ ਤੋਂ ਵੱਧ ਲਾਭ ਉਠਾਕੇ ਸਾਨੂੰ ਇਸ ਯੋਗ ਬਣਾਉਣਗੇ ਕਿ ਅਸੀ ਸਰਦਾਰ ਸਾਹਿਬ ਪਾਸੋਂ ਕਈ ਹੋਰ ਸਾਹਿਤ੍ਯਹਿਤਕਾਰੀ ਗ੍ਰੰਥ ਮੰਗਣ ਦਾ ਹੌਸਲਾ ਕਰ ਸਕੀਏ, ਜਿਨ੍ਹਾਂ ਦੀ ਆਪ ਦੇ ਪਾਸ ਕਾਫ਼ੀ ਸੰਖ੍ਯਾ ਪਈ ਹੈ.

# ਭੂਮਿਕਾ.

ਬ੍ਰਾਹਮਣਕੁਲ ਦੇ ਰਤਨ, ਰਾਮਪੁਰ ਨਿਵਾਸੀ ਨੰਦਦਾਸ ਜੀ ਦਾ ਜਨਮ ਸੰਮਤ ੧੫੮੫ ਵਿਕ੍ਰਮੀ ਵਿੱਚ ਹੋਯਾ. ਸ੍ਵਾਮੀ ਵਿੱਠਲਦਾਸ ਜੀ ਦੇ ਸ਼ਿਸ਼ਯ ਹੋਕੇ ਆਪ ਨੇ ਵਿਦ੍ਯਾ ਪ੍ਰਾਪਤ ਕਰੀ ਅਰੁ ਪ੍ਰਸਿੱਧ ਕਵਿ ਹੋਏ. ਇਨ੍ਹਾਂ ਦੀ ਗਿਣਤੀ ਵ੍ਰਜਭੂਮਿ ਦੇ ਮਹਾਨ ਕਵੀਆਂ (ਅਰਥਾਤ—ਅਸ਼੍ਟਛਾਪ*) ਵਿੱਚ ਹੈ. ਹੋਰ ਗ੍ਰੰਥਰਚਨਾ ਤੋਂ ਛੁੱਟ ਨੰਦਦਾਸ ਜੀ ਨੇ "ਅਨੇਕਾਰਥ" ਅਥਵਾ "ਅਨੇਕਾਰਥ ਮੰਜਰੀ" ਕੋਸ਼ ਦੋਹਾ ਛੰਦ ਵਿੱਚ ਮਨੋਹਰ ਰੀਤਿ ਨਾਲ ਲਿਖਿਆ ਹੈ, ਕ੍ਯੋਂਕਿ ਛੰਦਬੱਧ ਕੋਸ਼ ਦੇ ਸ਼ਬਦ ਕੰਠ ਕਰਣੇ ਆਸਾਨ ਹੁੰਦੇ ਹਨ, ਅਰੁ ਵੇਲੇਸਿਰ ਤੁਰਤ ਯਾਦ ਆਜਾਂਦੇ ਹਨ.†

ਇਸ ਗ੍ਰੰਥ ਵਿੱਚ ਕਵਿ ਨੇ ੧੧੭ ਸ਼ਬਦਾਂ ਦੇ ਕਈ ਕਈ ਅਰਥ ਦਿਖਾਏ ਹਨ, ਪਰੰਤੂ ਲਿਖਾਰੀਆਂ ਨੇ ਆਪਣੀ ਅਵਿਦ੍ਯਾ ਕਾਰਣ ਇਸ ਦਾ ਪਾਠ ਬਹੁਤ ਹੀ ਅਸ਼ੁੱਧ ਕਰਦਿੱਤਾ ਹੈ. ਕਈ ਵਿਦ੍ਵਾਨਾ ਨੇ ਅਨੇਕਾਰਥ ਨੂੰ ਸ਼ੋਧ-ਕੇ ਜੋ ਛਾਪਿਆ ਹੈ, ਉਹ ਭੀ ਸ਼ੁੱਧ ਨਹੀਂ ਕਹਿਆ ਜਾ ਸਕਦਾ. ਦੇਖੋ, ਸੰਮਤ ੧੯੫੮ ਵਿਖੇ ਗੁਜਰਾਤੀ ਪ੍ਰਿੰਟਿੰਗ ਪ੍ਰੇਸ ਮੁੰਬਈ ਵਿੱਚਛਪੀ ਹਿੰਦੀ ਕਾਪੀ.

ਪੰਜਾਬੀ ਕਵੀਆਂ ਦੇ ਹਿਤ ਲਈ ਮੈ ਇਸ ਕੋਸ਼ ਨੂੰ ਸ਼ੋਧਕੇ ਅਰੁ ੧੧੪ ਨਵੇਂ ਸ਼ਬਦ ਕਵਿ ਨੰਦਦਾਸ ਜੀ ਦੀ ਰਚਨਾ ਨਾਲ ਮਿਲਾਕੇ, ੨੩੧ ਸ਼ਬਦਾਂ ਦਾ ਅਕ੍ਰਕ੍ਰਮ ਅਨੁਸਾਰ ਟੀਕਾ ਸਹਿਤ ਉੱਤਮ ਸੰਗ੍ਰਹ ਕਰਦਿੱਤਾ ਹੈ, ਅਰੁ ਲਾਲਾ ਧਨੀਰਾਮ ਨੂੰ ਆਗ੍ਯਾ ਦਿੱਤੀ ਹੈ ਕਿ ਛਾਪਕੇ ਇਸ ਦਾ ਪ੍ਰਚਾਰ ਕਰੇ.

ਮੈਂ ਨਿਸ਼ਚਾ ਕਰਦਾ ਹਾਂ ਕਿ ਕਵਿਸਮਾਜ ਅਤੇ ਵਿਦ੍ਵਾਨ ਤਥਾ ਗ੍ਯਾਨੀ ਕਲਾਸ ਦੇ ਵਿਦ੍ਯਾਰਥੀ ਇਸ ਗ੍ਰੰਥ ਤੋਂ ਬਹੁਤ ਲਾਭ ਪ੍ਰਾਪਤ ਕਰਣਗੇ.

ਨਾਭਾ
ਅੱਸੂਸੁਦੀ ੧੦ ਸੰਮਤ ਨਾ:੪੫੬
ਸਨ ਈ: ੧੯੨੫

ਵਿਦ੍ਵਾਨਾ ਦਾ ਸੇਵਕ—
ਕਾਨ੍ਹ ਸਿੰਘ

---

* ਸੂਰਦਾਸ, ਕ੍ਰਿਸ਼ਨਦਾਸ. ਪਰਮਾਨੰਦ, ਕੁੰਭਨਦਾਸ ਚਤੁਰਭੁਜ, ਛੀਤਸ੍ਵਾਮੀ, ਨੰਦਦਾਸ ਅਤੇ ਗੋਵਿੰਦ ਦਾਸ.

† ਅਮਰਕੋਸ਼ ਆਦਿ ਅਨੇਕ ਸੰਸਕ੍ਰਿਤ ਕੋਸ਼, ਛੰਦਾਂ ਵਿੱਚ ਹਨ. ਪੁਰਾਣੇ ਸਮੇ ਵਿਦ੍ਯਾਰਥੀ ਉਨ੍ਹਾਂ ਨੂੰ ਕੰਠ ਕੀਤਾ ਕਰਦੇ ਸਨ, ਜਿਸ ਕਾਰਣ ਉਨ੍ਹਾਂ ਦੀ ਸੰਸਕ੍ਰਿਤ ਵਿਦ੍ਯਾ ਇਸ ਸਮੇ ਦੇ ਸ਼ਾਸਤ੍ਰੀਆਂ ਨਾਲੋਂ ਉੱਚੇ ਦਰਜੇ ਦੀ ਹੁੰਦੀ ਸੀ.

# PREFACE.

Nand Das, the First auther of this book, a resident of Rampur, was born in the year 1585 of the Vikrama era. He was the pupil of Swami Vithal Das. Later on he rose to literary eminence, and became one of the well kown Asht Chhap, *i. e.*, "Eight Poets"* of Brijbhumi (Mathura District).

This "Anekarth Kosh" is one of his many works. It is a remarkable versified short lexicon which can be easily committed to memory. This book purports to give more than one meaning of 117 words. It is, however, unfortunate that, owing to the lack of critical appreciation of the original the book was most ignorantly tampered with. The task, therefore, of arriving at the original text has been made extremely difficult. Some corrected editions of the book were attempted,† but none of them can be said to reach the standard of scholarly accuracy.

I have therefore undertaken not only to correct the book, but also to increase its contents. I have been able to add 114 new words to it raising the total to 231. The words have been arranged in alphabetical order, and a running Punjabi commentary has been added for litrary men and specially for the students of Vidvan and Gyani classes.

It may be mentioned here that for public good, I have allowed Lala Dhani Ram, Proprietor Sudarshan Press, Amritsar, to publish this book.

NABHA,
*September 1925.*

KAHAN SINGH.

---

* The eight Poets are:—Sur Das, Krishan Das, Parma Nand, Kumbhan Das, Chaturbhuj, Chhit Swami, Nand Das and Govind Das.

† Vide Hindi Edition of 1958 V, printed at the Gujarati Printing Press, Bombay.

੧ ਓ ਸਤਿਗੁਰੁਪ੍ਰਸਾਦਿ.

# ਅਥ ਅਨੇਕਾਰਥ ਕੋਸ਼.

## ਦੋਹਾ

ਜੋ ਪ੍ਰਭੁ ਜ੍ਯੋਤੀ ਜਗਤਮਯ ਕਾਰਨ ਕਰਨ ਅਭੇਵ,
ਵਿਘਨਹਰਨ ਸਬ ਸੁਖਕਰਨ ਨਮੋ ਨਮੋ ਤਿਹਿ ਦੇਵ.

ਏਕੈ ਵਸ੍ਤੁ ਅਨੇਕ ਹ੍ਵੈ ਜਗਮਗਾਤ ਜਗਧਾਮ,
ਜ੍ਯੋਂ ਕੰਚਨ ਕੇ ਕਿੰਕਿਨੀ* ਕੰਕਨ ਕੁੰਡਲ ਨਾਮ.

ਉਚਰ ਸਕਤ ਨਹਿ ਸੰਸਕ੍ਰਿਤ ਸਮਝਨ ਕੋ ਅਸਮਰਥ,
ਤਿਨ ਹਿਤ ਨੰਦ ਸੁਮਤਿ ਯਥਾ ਕਿਯੋ ਅਨੇਕਾ ਅਰਥ.

ਸ਼ਬਦ ਏਕ ਨਾਨਾ ਅਰਥ ਮੋਤਿਨ ਕੀ ਸੀ ਦਾਮ†,
ਜੋ ਨਰ ਕਰਿਹੈਂ ਕੰਠ ਸੋ ਹ੍ਵੈਹੈਂ ਛਬਿ ਕੇ ਧਾਮ.



* ਧਾਤੂ ਦੀ ਤੜਾਗੀ, ਛੁਦ੍ਰਘੰਟਿਕਾ.  † ਮਾਲਾ.

## ਉਡੁ ਅਤੇ ਉਡੁਪ

(੧) ਉਡੁ ਵਿਹੰਗ ਅਰੁ ਨਛਤ ਗਨ, ਉਡੁ ਕੇਵਤੱਕ ਆਹਿ,
ਉਡੁਪ ਚੰਦ ਨੌਕਾ ਉਡੁਪ, ਉਡੁਪ ਗਰੁੜ ਖਗਵਾਹਿ.

ਉਡੁ ਦਾ ਅਰਥ ਹੈ ਪੰਛੀ, ਸਿਤਾਰਾ (ਤਾਰੇ), ਕੇਵਟ (ਮਲਾਹ).
ਉਡੁਪ ਨਾਮ ਚੰਦ੍ਰਮਾ ਅਤੇ ਜਹਾਜ ਦਾ ਹੈ, ਪੰਛੀਆਂ ਦਾ ਪਤਿ ਗਰੁੜ ਭੀ ਉਡੁਪ ਹੈ.

## ਅਹਿ

(੨) ਅਹਿ ਵਾਸਰ ਅਹਿ ਰੁਧਿਰ ਪੁਨਿ ਅਹਿ ਇਕ ਦਾਨਵ ਨਾਮ,
ਅਹਿ ਭੁਜੰਗ ਜਮੁਨਾ ਪਰਜੋ ਸੋ ਨਾਥਜੋ ਘਨਸ਼ਜਾਮ.

ਦਿਨ, ਲਹੂ ਅਤੇ ਨਰਕਾਸੁਰ ਦੈਤ ਨੂੰ ਅਹਿ ਆਖਦੇ ਹਨ,
ਅਹਿ ਨਾਮ-ਸਰਪ ਦਾ ਹੈ. ਕ੍ਰਿਸ਼ਨ ਜੀ ਨੇ ਜਮੁਨਾ ਵਿਖੇ ਰਹਿਣਵਾਲਾ ਕਾਲੀ ਨਾਗ ਨੱਥਿਆ ਸੀ.

## ਅਜ

(੩) ਅਜ ਬਕਰਾ ਅਜ ਵਿਧਿ ਕਹਿਤ ਅਜ ਕਹਿਯੇ ਪੁਨਿ ਈਸ਼,
ਅਜ ਅਨੰਗ ਅਜ ਚੰਦ੍ਰਮਾ ਅਜ ਏਕੈ ਜਗਦੀਸ਼.

ਅਜ ਨਾਮ ਬਕਰਾ ਅਤੇ ਬ੍ਰਹਮਾ ਦਾ ਹੈ, ਸ਼ਿਵ ਨੂੰ ਭੀ ਅਜ ਆਖਦੇ ਹਨ,
ਕਾਮ ਅਤੇ ਚੰਦ੍ਰਮਾ ਅਜ ਹੈਨ, ਅਜ ਦਾ ਅਰਥ ਅਜਨਮਾ ਹੈ, ਜੋ ਇੱਕ ਕਰਤਾਰ ਹੈ.

## ਅਜਾ

(੪) ਅਜਾ ਛਾਗਿ ਮਾਯਾ ਅਜਾ ਜਿਨਿ ਮੋਹੇ ਅਜ ਵਾਮ.

ਅਜਾ ਬਕਰੀ ਅਤੇ ਮਾਯਾ ਹੈ, ਜਿਸਨੇ ਬ੍ਰਹਮਾ (ਅਜ) ਅਤੇ ਸ਼ਿਵ (ਵਾਮ) ਮੋਹ ਲਏ ਹਨ.

## ਅਨੰਤ

(੫) ਗਗਨ ਅਨੰਤਰੁ ਬ੍ਰਹਮ ਹੈ ਭੁਜਭੂਸਣ ਹੈ ਏਕ,
ਸ਼ੇਸ ਹਲੀ ਕੋ ਨਾਮ ਹੈ ਬਹੁਰਿ ਅਨੰਤ ਅਨੇਕ.

ਆਕਾਸ਼, ਬ੍ਰਹਮ ਅਤੇ ਇੱਕ ਪ੍ਰਕਾਰ ਦਾ ਬਾਜ਼ੂਬੰਦ ਅਨੰਤ ਹੈ,
ਸ਼ੇਸਨਾਗ, ਬਲਭਦ੍ਰ ਦਾ ਨਾਮ ਅਨੰਤ ਹੈ, ਅਰੁ ਬੇਅੰਤ ਨੂੰ ਭੀ ਅਨੰਤ ਆਖਦੇ ਹਨ.

## ਅਰਜੁਨ (ਅਰੁੰਜਨ) .

(੬) ਕਉ ਵਿਰਛ ਅਰਜੁਨ ਅਹੈ ਪੰਡੁਰਾਜ ਕੋ ਤਾਤ,
ਇੰਦ੍ ਮੋਰ ਅਰਜੁਨ ਬਹੁਰਿ ਅਰਜੁਨ ਹੈ ਅਵਦਾਤ.
ਕਉ ਵਿਰਛ ਅਤੇ ਪੰਡੁਰਾਜਾ ਦਾ ਪੁਤ੍ (ਯੁਧਿਸ਼੍ਰ ਦਾ ਭਾਈ),
ਇੰਦ੍, ਮੋਰ ਅਰਜੁਨ ਕਹੇਜਾਂਦੇ ਹਨ, ਅਤੇ ਅਰਜੁਨ ਨਾਮ ਉੱਜਲ (ਅਵਦਾਤ) ਦਾ ਹੈ.

## ਅਲ

(੭) ਅਲ ਅਤਜਥੰ ਸਮਰਥ ਅਲ, ਅਲ ਪੂਰਣ ਕੋ ਨਾਮ,
ਅਲ ਭੂਸਣ ਆਲਸ ਜੁ ਅਲ, ਤਜਿ ਭਜਿਯੇ ਗੁਣਧਾਮ.
ਅਲ ਨਾਮ ਹੈ-ਪੂਰਣ ਅਰਥ ਦਾ, ਸਮਰਥਾ ਵਾਲਾ ਅਤੇ ਪੂਰਣ (ਮੁਕੰਮਲ) ਨੂੰ ਅਲ ਆਖਦੇ ਹਨ,
ਗਹਿਣਾ ਅਤੇ ਆਲਸ (ਸੁਸਤੀ) ਦਾ ਨਾਮ ਅਲ ਹੈ.

## ਅਲਿ ਅਤੇ ਅਲੀ

(੮) ਅਲਿ ਭੌਰਾ ਅਰੁ ਕੋਕਿਲਾ ਬਹੁਰੋ ਮਦਿਰਾ ਜਾਨ,
ਸਖੀ ਔਰ ਸ਼੍ਰੇਣੀ ਅਲੀ ਅਲਿਨੀ ਅਲੀ ਬਖਾਨ.
ਅਲਿ ਸ਼ਬਦ ਦਾ ਅਰਥ ਹੈ-ਭ੍ਰਮਰ, ਕੋਕਿਲਾ ਅਤੇ ਸ਼ਰਾਬ,
ਅਲੀ- ਸਹੇਲੀ, ਕਤਾਰ ਅਤੇ ਭੌਰੇ ਦੀ ਮਦੀਨ ਨੂੰ ਆਖੀਦਾ ਹੈ.

## ਅਵਤੰਸ

(੯) ਭੂਖਨ ਕੋ ਅਵਤੰਸ ਕਹਿੰ ਔਰ ਮੁਕਟ ਅਵਤੰਸ,
ਰਾਜਾ ਗਿਰਿ ਕੋ ਸ਼ਿਖਰ ਹੈ ਦੁਲਹਾ ਮੁਖੀ ਜੁ ਵੰਸ.
ਗਹਿਣੇ ਅਤੇ ਮੁਕਟ (ਤਾਜ) ਦਾ ਨਾਮ ਅਵਤੰਸ ਹੈ,
ਰਾਜਾ, ਪਹਾੜ ਦਾ ਟਿੱਲਾ, ਲਾੜਾ ਅਤੇ ਕੁਲ ਦਾ ਮੁਖੀਆ ਅਵਤੰਸ ਹੈ.

## ਅਵਿ

(੧੦) ਅਵਿ ਪਰਵਤ ਅਵਿ ਮੇਘ ਹੈ ਸੂਰਯ ਲੱਜਾ ਨਾਮ,
ਮੀਢਾ ਚੂਹਾ ਪਵਨ ਪੁਨਿ ਅਵਿ ਰਛਕ ਹਰਿਨਾਮ.
ਅਵਿ ਦਾ ਅਰਥ ਹੈ-ਪਹਾੜ, ਬੱਦਲ, ਸੂਰਯ, ਸ਼ਰਮ,
ਮੀਢਾ, ਚੂਹਾ, ਪਵਨ ਅਵਿ ਹੈਨ, ਅਤੇ ਰਖਯਾ ਕਰਣਵਾਲਾ ਅਵਿ ਹੈ.

## ਆਤਮਜ

(੧੧) ਆਤਮਜ ਰੁਧਿਰ ਖ਼ਯਾਲ ਹੈ ਆਤਮਜ ਕਹਿਯੇ ਕਾਮ,
ਆਤਮਜ ਪੁਤ੍ਰ ਸਪੁਤ੍ਰ ਸੋ ਭਜੈ ਸਦਾ ਹਰਿਨਾਮ.

ਆਤਮਜ ਨਾਮ- ਲਹੂ ਸੰਕਲਪ ਅਤੇ ਕਾਮ (ਮਨੋਜ) ਦਾ ਹੈ,
ਪੁਤ੍ਰ ਨੂੰ ਆਤਮਜ ਆਖੀਦਾ ਹੈ.

## ਆਤਮਾ

(੧੨) ਮਨ ਬੁਧਿ ਚਿੱਤ ਸੁਭਾਵ ਤਨੁ ਧਰਮ ਜੀਵ ਅਹੰਕਾਰ,
ਇਨਕੋ ਕਹਿਯੇ ਆਤਮਾ ਪਰਮਾਤਮਾ ਅਧਾਰ.

ਤਨੁ- ਸ਼ਰੀਰ.

## ਆਵਰਨ

(੧੩) ਪੜਦਾ ਮਜਾਨਾਵਰਣ ਹੈ ਗਗਨਾਵਰਣ ਕਹਾਯ,
ਵਸਤ੍ਰ ਅਵਿਦਜਾ ਢਾਲ ਕੋ ਕਵਿ ਆਵਰਣ ਬਤਾਯ.

ਪੜਦਾ, ਮਿਆਂਨ (ਕੋਸ਼), ਆਕਾਸ਼ ਆਵਰਣ ਕਹੇਜਾਂਦੇ ਹਨ,
ਕਪੜਾ, ਅਵਿਦਜਾ (ਨਾਦਾਨੀ) ਅਤੇ ਢਾਲ (ਸਿਪਰ) ਨੂੰ ਕਵੀ ਆਵਰਣ ਦੱਸਦੇ ਹੈਨ.

## ਅੰਬਰ

(੧੪) ਅੰਬਰ ਅਭਰਕ ਕੋ ਕਹਿਤ ਅੰਬਰ ਗਗਨ ਸੁਭਾਇ,
ਅੰਬਰ ਪੀਤ ਜੁ ਸ਼ਜਾਮ ਤਨ ਤੜਿਤਾ ਰਹੀ ਲਜਾਇ.

ਅਬਰਕ੍ਰ ਅਤੇ ਆਕਾਸ਼ ਦਾ ਨਾਮ ਅੰਬਰ ਹੈ,
ਵਸਤ੍ਰ ਦਾ ਨਾਮ ਅੰਬਰ ਹੈ, ਕ੍ਰਿਸ਼ਨ ਜੀ ਦੇ ਪੀਲੇ ਵਸਤ੍ਰਾਂ ਤੋਂ ਬਿਜਲੀ ਲੱਜਾ ਵਾਲੀ ਹੋਰਹੀ ਹੈ.

## ਇੰਦੁ

(੧੫) ਇੰਦੁ ਚੰਦ੍ਰਮਾ ਏਕ ਅਰੁ ਹੈ ਕਪੂਰ ਕੋ ਨਾਮ.

ਇੰਦੁ ਨਾਮ-ਚੰਦ੍ਰਮਾ ਦਾ, ਇੱਕ ਗਿਣਤੀ ਅਤੇ ਕਪੂਰ ਦਾ ਹੈ.

## ਇਭ

(੧੬) ਇਭ ਹਸਤੀ ਕੋ ਕਹਿਤ ਹੈਂ ਇਭ ਕੁਟੰਬ ਪੁਨਿ ਧਾਮ.

ਹਾਥੀ, ਪਰਿਵਾਰ (ਕੁੰਬਾ), ਘਰ ਇਭ ਆਖੀਦੇ ਹਨ.

## ਇਰਾ

(੧੭) ਪ੍ਰਿਥਿਵੀ ਜਲ ਮਦਿਰਾ ਖ਼ੁਸ਼ੀ ਵਾਣੀ ਇਰਾ ਬਖਾਨ.

## ਇਲਾ

(੧੮) ਇਲਾ ਗਊ ਬੁਧ ਤੀ ਇਲਾ, ਇਲਾ ਉਮਾ ਅਭਿਰਾਮ,
ਇਲਾ ਚਤੁਰ ਇਸਤ੍ਰੀ ਬਹੁਰਿ ਲਖੋ ਸਰਸ੍ਵਤਿ ਨਾਮ.

ਗਾਂ, ਬੁਧ ਦੀ ਇਸਤ੍ਰੀ, ਪਾਰਵਤੀ ਜੋ ਸੁੰਦਰ (ਅਭਿਰਾਮ) ਹੈ,
ਚਤੁਰ ਇਸਤ੍ਰੀ ਅਤੇ ਸਰਸ੍ਵਤੀ ਦੇਵੀ, ਇਲਾ ਨਾਮ ਤੋਂ ਪੁਕਾਰੀਦੇ ਹੈਨ.

## ਇੜਾ

(੧੯) ਇੜਾ ਵਾਮ ਸ੍ਵਰ ਗਊ ਪੁਨਿ ਭੂਮਿ ਇੜਾ ਹੈ ਨਾਮ,
ਇੜਾ ਮਾਤ ਦੁਰਗਾ ਅਹੈ ਇੜਾ ਸਤੁਤਿ ਅਭਿਰਾਮ.

ਨੱਕ ਦੀ ਖੱਬੀ ਨਾੜੀ, ਗਊ, ਪ੍ਰਿਥਿਵੀ,
ਪਾਰਵਤੀ ਦੇਵੀ ਅਤੇ ਉਸਤਤਿ (ਤਅ਼ਰੀਫ਼) ਇੜਾ ਹੈਨ.

## ਈਸ਼

(੨੦) ਈਸ਼ ਗੁਰੂ ਸ੍ਵਾਮੀ ਭਨੈਂ ਸ਼ਿਵ ਕੋ ਈਸ਼ ਕਹੰਤ,
ਰਾਜਾ ਵਿਸ਼ਨੂ ਈਸ਼ ਹੈਂ ਈਸ਼ ਵਿਸ਼੍ਵ ਕੋ ਕੰਤ.

ਗੁਰੂ, ਮਾਲਿਕ (ਆਕ਼ਾ), ਸ਼ਿਵ,
ਰਾਜਾ, ਵਿਸ਼ਨੁ ਅਤੇ ਕਰਤਾਰ ਈਸ਼ ਸੰਗਯਾ ਰਖਦੇ ਹਨ.

## ਸ਼ਕ੍ਰ

(੨੧) ਮਹਾਂਬਲੀ ਕੋ ਸ਼ਕ੍ਰ ਕਹਿਂ ਔਰ ਇੰਦ੍ਰ ਕੋ ਨਾਮ.

## ਸਨੇਹ.—ਦੇਖੋ ਸ੍ਨੇਹ.

## ਸਾਰ

(੨੨) ਸਾਰ ਵੀਰਯ ਧੀਰਜ ਧਰਮ ਸਾਰ ਲੋਹ ਘ੍ਰਿਤ ਸਾਰ,
ਸਾਰ ਤਤ੍ਵ ਜਿਨਿ ਹੈ ਲਖ੍ਯੋ ਭਯੋ ਦੁੱਖ ਤੈ ਪਾਰ.

ਵੀਰਯ (ਮਣੀ), ਲੋਹ (ਲੋਹਾ),
ਤਤ੍ਵ (ਸਿੱਧਾਂਤ-ਨਿਚੋੜ).

## ਸਾਰੰਗ*

(੨੩) ਪਿਕ ਚਾਮਰ ਕਚ ਸ਼ੰਖ ਕੁਚ ਕਰ ਵਾਯਸ ਗ੍ਰਹ ਨਾਮ,
ਛਿਤਿ ਤਲਾਵ ਜਲ ਸਰਪ ਪੁਨਿ ਕਮਲ ਲਛਮੀਧਾਮ.
ਸਾਰੰਗ ਸੁੰਦਰ ਕੋ ਕਹਿਤ ਰਾਤ ਦਿਵਸ ਅਨੁਰਾਗ,
ਵਿਸਨੁਧਨੁਖ ਅਰੁ ਚਾਪ ਹੈ ਤਜੌਂ ਸਾਰੰਗ ਇਕ ਰਾਗ.
ਰਵਿ ਸਸਿ ਹਯ ਗਜ ਗਗਨ ਗਿਰਿ ਸਾਰਸ ਸਿੰਹ ਕੁਰੰਗ,
ਚਾਤਕ ਦਾਦੁਰ ਦੀਪ ਅਲਿ ਅਸਿ ਕਹਿਯੇ ਸਾਰੰਗ.

ਸਾਰੰਗ ਦਾ ਅਰਥ ਹੈ-ਕੋਕਿਲਾ, ਚੌਰ, ਕੇਸ਼, ਸੰਖ, ਕੁਚ (ਸ੍ਤਨ), ਹੱਥ, ਕਾਂਉਂ, ਘਰ,
ਪ੍ਰਿਥਿਵੀ, ਤਾਲ, ਜਲ, ਸੱਪ ਅਤੇ ਕਮਲ ਜੋ ਲੱਛਮੀ ਦਾ ਘਰ ਹੈ.
ਸੁੰਦਰ ਨੂੰ ਸਾਰੰਗ ਆਖਦੇ ਹਨ, ਰਾਤ, ਦਿਣ (ਅਥਵਾ-ਅੰਧੇਰਾ ਅਰੁ ਪ੍ਰਕਾਸ਼) ਅਤੇ
ਪ੍ਰੇਮ ਦਾ ਨਾਮ ਸਾਰੰਗ ਹੈ,
ਵਿਸਨੁ ਦਾ ਧਨੁਖ ਅਤੇ ਆਮ ਕਮਾਣ ਤਥਾ ਇੱਕ ਖ਼ਾਸ ਰਾਗ ਸਾਰੰਗ ਹੈ.
ਸੂਰਯ, ਚੰਦ੍ਰਮਾ, ਘੋੜਾ, ਹਾਥੀ, ਆਕਾਸ਼, ਪਹਾੜ, ਸਾਰਸ ਪੰਛੀ, ਸ਼ੇਰ, ਮ੍ਰਿਗ,
ਪਪੀਹਾ, ਡੱਡੂ, ਦੀਵਾ, ਭੌਰਾ, ਤਲਵਾਰ ਏਹ ਸਾਰੰਗ ਕਹੇਜਾਂਦੇ ਹਨ.

## ਸਿਤ

(੨੪) ਸਿਤ ਰੂਪੋ ਸਿਤ ਗਜਾਨ ਪੁਨਿ ਸਿਤ ਸੁਕ੍ਰਿਤਹਿੰ ਕਹੰਤ,
ਸਿਤ ਤੀਛਨ ਸਿਤ ਸ਼ੁਕ੍ਰ ਹੈ ਸਿਤ ਉੱਜਲ ਭਗਵੰਤ.

ਰੂਪੋ (ਚਾਂਦੀ,) ਸੁਕ੍ਰਿਤ (ਪੁੰਨ ਕਰਮ),
ਸਿਤ ਨਾਮ ਤਿੱਖੇ ਦਾ ਵੀਰਯ ਦਾ ਅਤੇ ਉੱਜਲ (ਨਿਰਮਲ) ਦਾ ਹੈ.

## ਸ਼ਿਵ

(੨੫) ਸ਼ਿਵ ਸੁਖ ਸ਼ਿਵ ਕਲਜਾਨ ਪੁਨਿ ਸ਼੍ਰੇਸ੍ਰ ਪੁਰੁਸ ਸ਼ਿਵ ਹੋਯ,
ਸ਼ਿਵ ਸ਼ੰਕਰ ਅਰੁ ਸ਼ਿਵ ਸਲਿਲ ਬ੍ਰਹਮ ਸਦਾ ਸਿਵ ਸੋਯ.

ਕਲਜਾਨ (ਮੁਕ੍ਰਿ),
ਸਲਿਲ (ਪਾਨੀ).

---

* ਸੰਸਕ੍ਰਿਤ **ਸ਼ਾਰਙ੍ਗ ਸ਼ਾਙ੍ਗਿ ਸਾਰਙ੍ਗ** ਤਿੰਨ ਜੁਦੇ ਸ਼ਬਦ ਹੈਨ,
ਪਰ ਹਿੰਦੀ ਦੇ ਕਵੀਆਂ ਨੇ ਇਹ ਇਕੱਠੇ ਕਰ ਦਿੱਤੇ ਹਨ.

## ਸ਼ਿਵਾ

(੨੬) ਸ਼ਿਵਾ ਸ਼ੰਭੁ ਕੀ ਸੁੰਦਰੀ ਸ਼ਿਵਾ ਸਾਰਿਕਾ ਵਾਮ,
ਸ਼ਿਵਾ ਸ਼੍ਰਿਗਾਲਿ ਹਰੀਤਕੀ ਸ਼ਿਵਾ ਜੀਭ ਜਪ ਨਾਮ.

ਪਾਰਵਤੀ, ਮੈਨਾ (ਸਾਰਿਕਾ), ਸੁੰਦਰ ਇਸਤ੍ਰੀ (ਵਾਮ),
ਗਿਦੜੀ (ਸ਼੍ਰਿਗਾਲੀ), ਹਰੜ (ਹਰੀਤਕੀ) ਅਤੇ ਜੀਭ ਸ਼ਿਵਾ ਹੈਨ.

## ਸ਼ੀਤ

(੨੭) ਯਗਜਸ਼ੇਸ ਉੱਛਿਸ੍ਰ ਅਰੁ ਸੋਨੋ ਸੀਤ ਬਖਾਨ,
ਜਾਡੇ ਕੋ ਪੁਨਿ ਸੀਤ ਕਹਿੰ ਸੀਤ ਸਿੰਧੁ ਕੋ ਜਾਨ.

ਸ਼ੀਤ ਸ਼ਬਦ ਦਾ ਅਰਥ ਹੈ-ਯਗਜ ਦਾ ਬਚਿਆ ਅੰਨ, ਜੂਠਾ, ਸੁਇਨਾ,
ਪਾਲੇ ਨੂੰ ਸ਼ੀਤ ਆਖਦੇ ਹਨ, ਅਤੇ ਸਮੁਦ੍ਰ ਦਾ ਨਾਮ ਸ਼ੀਤ ਹੈ.

## ਸੀਤਾ

(੨੮) ਸੀਤਾ ਨਿਧਿ ਸੀਤਾ ਛਿਮਾ ਸੀਤਾ ਗੰਗਾ ਹੋਯ,
ਹਲਰੇਖਾ ਸੀਤਾ ਸਿਯਾ ਜਿਹਿੰ ਮਾਨੈ ਸਭ ਕੋਯ.

ਨਿਧਿ (ਖ਼ਜ਼ਾਨਾ),
ਹਲ ਦੀ ਲੀਕ (ਸਿਆੜ), ਸਿਯਾ (ਰਾਮਚੰਦ੍ਰ ਜੀ ਦੀ ਮਹਾਰਾਨੀ ਸੀਤਾ).

## ਸ਼ੁਕ੍ਰ

(੨੯) ਸ਼ੁਕ੍ਰ ਵੀਰਯ ਅਰੁ ਅਗਨਿ ਪੁਨਿ ਸ਼ੁਕ੍ਰ ਜੇਠ ਕੋ ਮਾਸ,
ਸ਼ੁਕ੍ਰ ਦੈਤਗੁਰੁ ਵਾਰ ਅਰੁ ਉੱਜਲ ਤਰੁਨਿਰਯਾਸ.

ਸ਼ੁਕ੍ਰ ਦਾ ਅਰਥ ਹੈ-ਬਲ ਅਤੇ ਮਣੀ, ਅੱਗ, ਜੇਠ ਦਾ ਮਹੀਨਾ,
ਦੈਤਾਂ ਦਾ ਗੁਰੂ ਸ਼ੁਕ੍ਰਾਚਾਰਯ, ਸ਼ੁਕ੍ਰਵਾਰ, ਚਮਕੀਲਾ ਅਤੇ ਚਿੱਟਾ, ਅੌਰ ਵਿਰਛ ਦਾ ਗੂੰਦ (ਨਿਰਯਾਸ) ਸ਼ੁਕ੍ਰ ਹੈਨ.

## ਸੁਧਾ

(੩੦) ਸੁਧਾ ਦੂਧ ਬਿਜਲੀ ਸੁਧਾ, ਸੁਧਾ ਕਲੀ ਅਰੁ ਘਾਮ,
ਸੁਧਾ ਵਧੂ ਪੁਤ੍ਰੀ ਸੁਧਾ, ਸੁਧਾ ਅਮ੍ਰਿਤ ਕੋ ਨਾਮ.

ਕਲੀ (ਫੂਕਿਆ ਚੂਨਾ), ਘਾਮ (ਧੁੱਪ),
ਵਧੂ (ਵਹੁਟੀ).

## ਸੁਮਨ-ਸੁਮਨਸ

(੩੧) ਸੁਮਨਸ ਸੁਰ ਸੁਮਨਸ ਪੁਹਪ ਸੁਮਨਸ ਬਹੁਰਿ ਬਸੰਤ,
ਸੁਮਨਸ ਜਿੰਹ ਚਿਤ ਮੇ ਵਸੈ ਸ਼੍ਰੀ ਪ੍ਰਭੁ ਕਮਲਾਕੰਤ.

ਸੁਮਨਸ ਦਾ ਅਰਥ-ਦੇਵਤਾ, ਫੁੱਲ (ਪੁਸ਼ਪ) ਅਤੇ ਵਸੰਤ ਰੁੱਤ ਹੈ,
ਅੱਛੇ ਦਿਲ ਵਾਲਾ ਭੀ ਸੁਮਨਸ ਹੈ.

## ਸੁਮਨਾ

(੩੨) ਸੁਮਨਾ ਕਹਿਯੇ ਮਾਲਤੀ ਸੁਮਨਾ ਮੁਦਿਤਾ ਤੀਯ,
ਸੁਮਨਾ ਰਤਿ ਸੋ ਬ੍ਰਹਮ ਸੇ ਕਰਲੇ ਲੰਪਟ ਜੀਯ.

ਮਾਲਤੀ (ਚਮੇਲੀ) ਅਤੇ ਆਨੰਦ ਰਹਿਣ ਵਾਲੀ ਇਸਤ੍ਰੀ ਸੁਮਨਾ ਹੈ,
ਪ੍ਰੀਤੀ ਦਾ ਨਾਮ ਭੀ ਸੁਮਨਾ ਹੈ.

## ਸੁਰਭੀ

(੩੩) ਸੁਰਭੀ ਚੰਦਨ ਸੁਰਭਿ ਮ੍ਰਿਗ ਸੁਰਭੀ ਬਹੁਰਿ ਬਸੰਤ,
ਸੁਰਭੀ ਚੰਪਕ ਬਨ ਗਊ ਚਾਰਤ ਰਾਧਾਕੰਤ.

ਚੰਦਨ, ਕਸਤੂਰਾ ਮ੍ਰਿਗ ਅਤੇ ਵਸੰਤ ਸੁਰਭੀ ਹੈਨ,
ਸੁਰਭੀ ਨਾਮ ਚੰਬੇ ਅਤੇ ਗਊ ਦਾ ਹੈ.

## ਸੰਤਾਨ

(੩੪) ਸ੍ਨਾਯੁ ਵੰਸ਼ ਸੰਬੰਧ ਅਰੁ ਸੰਤਤਿ ਸੁਰਤਰੁ ਮਾਨ,
ਅੰਤਰਤਾ ਬਿਨ ਕ੍ਰਿਯਾ ਕੋ ਕਵੀ ਕਹੈਂ ਸੰਤਾਨ.

ਸੰਤਾਨ ਸ਼ਬਦ ਦਾ ਅਰਥ ਹੈ-ਪੱਠਾ (*Sinew*), ਕੁਲ, ਤਅੱਲੁਕ਼, ਔਲਾਦ
ਕਲਪ ਵਿਰਛ,
ਅਤੇ ਕਿਸੇ ਕੰਮ ਦਾ ਲਗਾਤਾਰ ਕਰਨਾ.

## ਸੰਬਰ ਅਥਵਾ ਸ਼ੰਵਰ

(੩੫) ਸੰਬਰ ਜਲ ਸੰਬਰ ਅਸੁਰ ਸੰਬਰ ਸੈਲ ਅਨੂਪ,
ਸੰਬਰ ਬਾਂਧਜੋ ਗਾਢ ਗਹਿ ਯਸੁਧਾ ਯਾਦਵਭੂਪ.

ਸ਼ੰਵਰ ਨਾਮ-ਜਲ, ਇੱਕ ਦੈਤ (ਜਿਸਨੂੰ ਇੰਦ੍ਰ ਨੇ ਮਾਰਿਆ), ਅਤੇ ਪਹਾੜ ਦਾ ਹੈ,
ਸੰਬਰ ਬੰਨ੍ਹਣ ਨੂੰ ਆਖਦੇ ਹਨ, ਯਸ਼ੋਦਾਂ ਨੇ ਕ੍ਰਿਸਨ ਜੀ ਨੂੰ ਉਖਲੀ ਨਾਲ
ਬੰਨ੍ਹਿਆ ਸੀ.

## ਸ੍ਨੇਹ

(੩੬) ਤੇਲ ਸ੍ਨੇਹ ਸ੍ਨੇਹ ਘ੍ਰਿਤ ਬਹੁਰੋ ਪ੍ਰੇਮ ਸ੍ਨੇਹ,
ਸੋ ਨਿਜ ਚਰਨਨ ਮੇ ਹਰੀ ! ਨੰਦਦਾਸ ਕੋ ਦੇਹ.

## ਸ਼ਜਾਮਾ

(੩੭) ਸ਼ਜਾਮਾ ਤਿਯ ਜੋ ਰਜ ਬਿਨਾ ਸ਼ਜਾਮਾ ਰਜਨੀ ਹੋਯ,
ਸ਼ਜਾਮਾ ਉੱਤਮ ਪ੍ਰੀਤਿ ਹੈ ਕਰੋ ਹਰੀ ਸੇ ਸੋਯ.

ਜਿਸ ਇਸਤ੍ਰੀ ਨੂੰ ਰਿਤੁ ਨਹੀਂ ਆਈ ਅਤੇ ਰਾਤ ਸ਼ਜਾਮਾ ਹੈ,
ਮੁਹੱਬਤ ਦਾ ਨਾਮ ਸ਼ਜਾਮਾ ਹੈ.

## ਸਜੰਦਨ

(੩੮) ਸਜੰਦਨ ਜਲ ਕੋ ਕਹਿਤ ਕਵਿ ਸਜੰਦਨ ਚਿੱਤ ਤੁਰੰਗ,
ਸੁਜੰਦਨ ਰਥ ਕੁਰੁਛੇਤ੍ਰ ਮੇ ਹਾਂਕਜੋ ਹੈ ਸ਼੍ਰੀਰੰਗ.

## ਸ਼੍ਰੀ

(੩੯) ਸ਼੍ਰੀ ਸ਼ੋਭਾ ਅਰੁ ਸੰਪਦਾ ਪ੍ਰਭੁਤਾ ਸ਼ਾਂਤਿ ਬਖਾਨ,
ਕਮਲਾ ਪਦਵੀ ਉੱਚ ਤਜੋਂ ਸੁੰਦਰਤਾ ਲਿਹੁ ਜਾਨ.

ਸ਼੍ਰੀ ਸ਼ਬਦ ਦਾ ਅਰਥ ਹੈ-ਸ਼ੋਭਾ, ਵਿਭੂਤਿ, ਸ੍ਵਾਮੀਪਨ,ਸ਼ਾਂਤਿ,
ਲਛਮੀ, ਉੱਚਾ ਰੁਤਬਾ, ਖ਼ੂਬਸੂਰਤੀ.

## ਹਸ੍ਤ

(੪੦) ਹਸ੍ਤ ਕਹਿਤ ਗਜਸੁੰਡ ਕੋ ਹਸ੍ਤ ਨਛਤ੍ਰ ਕਹਾਯ,
ਹਸ੍ਤ ਹਾਥ ਤੇ ਦੀਜਿਯੇ ਸੁੰਦਰ ਨਰਤਨੁ ਪਾਯ.

## ਹਰਿ

(੪੧) ਇੰਦ੍ਰ ਚੰਦ੍ਰ ਅਰਵਿੰਦ ਅਲਿ ਕਪਿ ਕੇਹਰਿ ਕਿੰਕਾਨ,
ਕੰਚਨ ਕਾਮ ਕੁਟੰਗ ਵਨ ਘਨ ਸੂਰਯ ਭਗਵਾਨ,
ਪਾਨੀ ਪਾਵਕ ਪਵਨ ਪਥ ਗਿਰਿ ਗਜ ਨਾਗ ਨਰਿੰਦ,
ਧਨੁਖ ਗਗਨ ਹਰਿ ਸਰਵ ਹੈਂ, ਹਰਿ ਲਿਬਾਸ ਗੋਬਿੰਦ.

ਦੇਵਤਿਆਂ ਦਾ ਰਾਜਾ, ਚੰਦ੍ਰਮਾ, ਕਮਲ, ਭੌਰਾ, ਬਾਂਦਰ, ਸ਼ੇਰ, ਘੋੜਾ, ਸੁਇਨਾਂ, ਕਾਮਦੇਵ, ਮ੍ਰਿਗ, ਜੰਗਲ, ਬੱਦਲ, ਸੂਰਯ, ਪਰਮੇਸ੍ਵਰ, ਜਲ, ਅਗਨਿ, ਪੌਣ, ਰਸਤਾ, ਪਹਾੜ, ਹਾਥੀ, ਸਰਪ, ਰਾਜਾ, ਕਮਾਣ, ਆਕਾਸ਼ ਇਹ ਹਰਿ ਕਹੇਜਾਂਦੇ ਹਨ. ਪੀਲੇ ਰੰਗ ਨੂੰ ਭੀ ਹਰਿ ਕਹਿੰਦੇ ਹਨ, ਕ੍ਰਿਸਨ ਜੀ ਦਾ ਬਸੰਤੀ ਲਿਬਾਸ ਹੈ.

## ਹਰਿਦ੍ਰਾ

(੪੨) ਕਹੈਂ ਹਰਿਦ੍ਰਾ ਕੁੰਜ ਕੋ ਤਜੋਂ ਹਰਤਾਲਹਿ ਨਾਮ,
ਹਲਦੀ ਨਦੀ ਹਰਿਦ੍ਰ ਪੁਨਿ ਵਸਨ ਹਰਿਦ੍ਰਾ ਸ਼ਜਾਮ.

ਜੰਗਲ ਦੀ ਗਲੀ ਅਤੇ ਹੜਤਾਲ ਹਰਿਦ੍ਰਾ ਹੈ,
ਹਲਦੀ ਅਤੇ ਨਦੀ ਨੂੰ ਹਰਿਦ੍ਰਾ ਆਖਦੇ ਹਨ, ਪੀਲੇ ਰੰਗ ਦਾ ਨਾਮ ਹਰਿਦ੍ਰਾ ਹੈ. ਪੀਲੇ ਵਸਤ੍ਰ ਕ੍ਰਿਸਨ ਜੀ ਦੇ ਹਨ.

## ਹਰਿਨੀ

(੪੩) ਹਰਿਨੀ ਪ੍ਰਤਿਮਾ ਹੇਮ ਕੀ ਹਰਿਨੀ ਮ੍ਰਿਗ ਕੀ ਤੀਯ,
ਹਰਿਨੀ ਯੁਵਤੀ ਵਾਜਿ ਕੀ ਫੂਲਮਾਲ ਹਰਿ ਹੀਯ.

ਸੁਇਨੇ ਦੀ ਮੂਰਤਿ ਅਤੇ ਮ੍ਰਿਗਣੀ ਹਰਿਨੀ ਹੈ,
ਘੋੜੇ ਦੀ ਮਦੀਨ (ਘੋੜੀ) ਹਰਿਨੀ ਹੈ, ਫੁੱਲਾਂ ਦੀ ਮਾਲਾ ਹਰਿਨੀ ਹੈ, ਜੋ ਕ੍ਰਿਸਨ ਜੀ ਦੀ ਛਾਤੀ ਪਰ ਹੈ.

## ਹਾਰ

(੪੪) ਹਾਰ ਨਾਮ ਮਾਲਾ ਕਹੈਂ ਔਰ ਪਰਾਜਯ ਹਾਰ,
ਹਾਰ ਵਿਰਹ ਕਾਨਨ ਬਹੁਰਿ ਹਾਰ ਛੇਤ੍ਰ ਵਿਸ੍ਤਾਰ.

ਪਰਾਜਯ—ਸ਼ਿਕਸ੍ਤ,
ਵਿਛੋੜਾ, ਜੰਗਲ ਅਤੇ ਖੇਤ ਦਾ ਵਿਸ੍ਤਾਰ ਹਾਰ ਹੈ.

## ਹੰਸ

(੪੫) ਹੰਸ ਤੁਰੰਗਮ ਹੰਸ ਰਵਿ ਹੰਸ ਮਰਾਲ ਸੁ ਛੰਦ,
ਹੰਸ ਜੀਵ ਕੋ ਕਹਿਤ ਕਵਿ ਪਰਮਹੰਸ ਗੋਬਿੰਦ.

ਘੋੜਾ, ਸੂਰਯ, ਹੰਸ ਪੰਛੀ ਅਤੇ ਇੱਕ ਛੰਦ ਹੰਸ ਹੈ.*

---

* ਦੇਖੋ, ਗੁਰੁਛੰਦ ਦਿਵਾਕਰ.

## ਕਹ

(੪੬) ਕਹ ਬ੍ਰਹਮਾ ਕਹ ਪਵਨ ਘਨ ਕਹ ਆਤਪ ਪੁਨਿ ਘਾਸ,
ਕਹ ਛਿਤਿ ਮੇ ਨਰ ਵ੍ਰਿਥਾ ਹੈਂ ਨਿਹਫਲ ਖੋਵੈਂ ਸ੍ਵਾਸ.

ਆਤਪ—ਧੁੱਪ,
ਕਹ ਨਾਮ ਪ੍ਰਿਥਿਵੀ ਦਾ ਹੈ.

## ਕਟ

(੪੭) ਸਫ ਖਸ ਰਿਤੁ ਗਜਗੰਡ ਸ਼ਵ ਅਰਥੀ ਕੋ ਕਟ ਨਾਮ.

ਚਟਾਈ, ਖ਼ਸ (ਪੰਨ੍ਹੀ ਦੀ ਜੜ), ਮੌਸਮ, ਹਾਥੀ ਦੀ ਕਨਪਟੀ, ਲੋਥ, ਮੁਰਦੇ ਦੀ ਸੰਙ੍ਹੀ ਨੂੰ ਕਟ ਆਖਦੇ ਹੈਨ.

## ਕਟਿ

(੪੮) ਇਸਤ੍ਰੀ ਰੱਤਕ ਕਮਰ ਕੋ ਭਾਖਤ ਕਟਿ ਗੁਣਧਾਮ.

ਰੱਤਕ—ਘੁੰਘਚੀ.

## ਕਨਕ

(੪੯) ਸਾਂਡ ਵ੍ਰਿਸ਼ਭ ਕੋ ਕਨਕ ਕਹਿਂ ਬਹੁਰੋ ਕਨਕ ਖਜੂਰ,
ਕਨਕ ਧਤੂਰੋ ਜਾਨਿਯੇ ਕਨਕ ਸੂਰਣ ਸੁਖਮੂਰ.

ਸਾਂਨ੍ਹ ਬੈਲ, ਚਾਂਦੀ (ਖਜੂੰਰ) ਕਨਕ ਹੈ,
ਧਤੂਰਾ ਅਤੇ ਸੁਇਨਾ, ਜੋ ਸੁਖ ਦਾ ਮੂਲ ਹੈ ਕਨਕ ਆਖੀਦਾ ਹੈ.

## ਕਬੰਧ

(੫੦) ਬਿਨ ਸਿਰ ਦੇਹ ਕਬੰਧ ਹੈ, ਕਹਿਂ ਕਬੰਧ ਪੁਨਿ ਨੀਰ,
ਰਾਖਸ ਏਕ ਕਬੰਧ ਕੋ ਦੀਨੀ ਗਤਿ ਰਘੁਬੀਰ.

ਧੜ ਅਤੇ ਪਾਨੀ ਦਾ ਨਾਮ ਕਬੰਧ ਹੈ,
ਇੱਕ ਕਬੰਧ ਨਾਮ ਦਾ ਰਾਖਸ ਸੀ, ਜਿਸ ਨੂੰ ਰਾਮਚੰਦ੍ਰ ਜੀ ਨੇ ਮਾਰਿਆ.

## ਕਮਲ

(੫੧) ਨੇਤ੍ਰ ਜਲਜ ਪੁਨਿ ਨੀਰ ਕੋ ਕਵਿਜਨ ਕਮਲ ਕਹੰਤ,

ਅੱਖ ਦਾ ਡੇਲਾ, ਕੌਲ ਫੁੱਲ ਅਤੇ ਪਾਨੀ ਕਮਲ ਨਾਮ ਤੋਂ ਪ੍ਰਸਿੱਧ ਹੈਨ.

## ਕਰ

(੫੨) ਕਰ ਗਜਸੁੰਡ ਸੁ ਹਸ੍ਤ ਕਰ ਕਰ ਜੁ ਕਿਰਣ ਕਰ ਡਾਨ,
ਕਰ ਕਰਕਾਰੁ ਵਿਸਾਦ ਹੈ ਤਜਿ ਭਜ ਗੁਣੀਨਿਧਾਨ.

ਹਾਥੀ ਦੀ ਸੁੰਡ, ਹੱਥ, ਕਿਰਣ ਅਤੇ ਟੈਕਸ (ਮਹਿਸੂਲ) ਦਾ ਨਾਮ ਕਰ ਹੈ,
ਕਰਕਾ (ਓਲਾ-ਗੜਾ) ਅਤੇ ਕਲੇਸ਼ ਨੂੰ ਕਰ ਆਖਦੇ ਹਨ, ਕਲੇਸ਼ ਛੱਡਕੇ ਗੁਣ-ਨਿਧਾਨ ਨੂੰ ਭਜ.

## ਕਰਨ–ਕਰੰਣ

(੫੩) ਕਰਨ ਕਹਾਵੈ ਰਵਿਤਨਯ ਕਰਨ ਦੇਹ ਪੁਨਿ ਕਾਨ,
ਸ਼ਸਤਰ ਇੰਦ੍ਰਯ ਕਰਨ ਹੈਂ ਔ ਪਤਵਾਰ ਬਖਾਨ.

ਕੁੰਤੀ ਦੇ ਉਦਰ ਤੋਂ ਸੂਰਯ ਦਾ ਪੁਤ੍ਰ, ਸ਼ਰੀਰ ਅਤੇ ਕੰਨ ਕਰੰਣ ਹੈਨ,
ਸ਼ਸਤ੍ਰ, ਇੰਦ੍ਰੀਆਂ ਅਤੇ ਨੌਕਾ ਦਾ ਪਤਵਾਰ (ਜੋ ਹਾਥੀਕੰਨ ਦੀ ਸ਼ਕਲ ਦਾ ਕਿਸ਼ਤੀ ਦੇ ਪਿੱਛੇ ਹੁੰਦਾ ਹੈ) ਕਰਨ ਹੈ.

## ਕਲ

(੫੪) ਵੀਰਯ ਮੀਠੀ ਧੁਨਿ ਬਹੁਰਿ ਸੁਖ ਸੁੰਦਰ ਕਲ ਨਾਮ.

ਵੀਰਯ (ਮਣੀ), ਮਿੱਠੀ ਆਵਾਜ਼, ਸੁਖ ਅਤੇ ਸੁੰਦਰ ਨੂੰ ਕਲ ਆਖਦੇ ਹਨ.

## ਕਲਪ–(कल्प)

(੫੫) ਕਲਪ ਦਿਵਸ ਵਿਧਿ ਕੋ ਕਹਤ ਕਲਪ ਸਮਰਥ ਜੁ ਹੋਯ,
ਕਲਪ ਕਪਟ ਤਜਿ ਹਰਿ ਭਜੋ ਕਲਪਵ੍ਰਿਕ੍ਸ਼ ਸਮ ਸੋਯ.

ਕਲਪ ਦਾ ਅਰਥ ਹੈ-ਬ੍ਰਹਮਾ ਦਾ ਦਿਣ*, ਸਾਮਰਥ,
ਕਪਟ ਅਤੇ ਕਲਪਵਿਰਛ.

## ਕਲਭ

(੫੬) ਕਲਭ ਕਹਿਤ ਕਰਿ ਸ਼ਾਵਕਹਿੰ ਬਹੁਰੋ ਕਲਭ ਉਤਾਲ,
ਕਲਭ ਕਲੁਸ ਕਲਿਕਾਲ ਤੇਂ ਕਾਢਹੁ ਦੀਨਦਯਾਲ.

ਹਾਥੀ ਦੇ ਬੱਚੇ ਅਤੇ ਉਤਾਵਲੀ ਦਾ ਨਾਮ ਕਲਭ ਹੈ,
ਪਾਪ ਦਾ ਨਾਮ ਕਲਭ ਹੈ, ਕਲਿਯੁਗ ਦੇ ਦੋਸ਼ਾਂ ਤੋਂ ਕੱਢਲਓ, ਹੇ ਦੀਨਦਯਾਲੂ !

---

* ੪੩੨੦੦੦੦੦੦੦ ਵਰ੍ਹੇ ਦਾ ਸਮਾ.

## ਕਲਾ

(੫੭) ਵਿਦਜਾ ਭਾਗਰੁ ਸ਼ਕਤਿ ਤਜੋਂ ਆਸ਼੍ਰਯ ਕਲਾ ਬਖਾਨ.
ਇਲਮ ਅਤੇ ਹੁਨਰ, ਹਿੱਸਾ, ਬਲ ਅਰੁ ਆਧਾਰ ਦਾ ਨਾਮ ਕਲਾ ਹੈ.

## ਕਲਾਪ

(੫੮) ਗਨ ਕਲਾਪ ਤੂਨੀਰ ਪੁਨਿ ਭੂਸ਼ਣ ਆਹਿ ਕਲਾਪ,
ਬਰਹੀ ਵ੍ਰਿੰਦ ਕਲਾਪ ਹੈ ਹਰਿ ਹਰਿ ਭਜੋ ਕਲਾਪ.
ਸਮੁਦਾਯ (ਝੁੰਡ) ਦਾ ਨਾਮ ਕਲਾਪ ਹੈ, ਤੀਰਕਸ਼ (ਭੱਥਾ) ਅਤੇ ਗਹਿਣਾ ਕਲਾਪ ਹੈ,
ਮੋਰਪੰਖਾਂ ਦਾ ਸਮੁਦਾਯ ਕਲਾਪ ਹੈ,ਕਲਾਪ ਦਾ ਅਰਥ ਹੈ ਮੂਲੋਂ ਮੁੱਢੋਂ (ਬਿਲਕੁਲ).

## ਕਲਿ

(੫੯) ਕਲਿ ਕਲੇਸ਼ ਕਲਿ ਸ਼ੂਰਮਾ ਕਲਿ ਨਿਖੰਗ ਸੰਗ੍ਰਾਮ,
ਕਲਿ ਕਲਿਯੁਗ ਮੇ ਸਾਰ ਹੈ ਕੇਵਲ ਹਰਿ ਕੋ ਨਾਮ.
ਕਲਿ ਸ਼ਬਦ ਦਾ ਅਰਥ ਹੈ-ਦੁੱਖ, ਯੋਧਾ, ਭੱਥਾ (ਤੀਰਕਸ਼) ਯੁੱਧ
ਅਤੇ ਕਲਿਯੁਗ.

## ਕਾਸ਼੍ਰ ਅਤੇ ਕਾਸ਼੍ਰਾ

(੬੦) ਕਾਸ਼੍ਰ ਦੰਡ ਕੋ ਕਹਤ ਹੈਂ ਔ ਸਾਧਾਰਣ ਕਾਠ,
ਕਾਸ਼੍ਰਾ ਦਿਸ਼ਿ ਗਤਿ ਚਿੰਨ੍ਹ ਪੁਨਿ ਸੀਮਾ ਪਲ ਦਸ਼ਆਠ.
ਕਾਸ਼੍ਰ ਨਾਮ ਸੋਟੇ ਅਤੇ ਕਾਠ ਦਾ ਹੈ,
ਕਾਸ਼੍ਰਾ ਦਾ ਅਰਥ ਹੈ-ਦਿਸ਼ਾ, ਚਾਲ, ਨਿਸ਼ਾਨ, ਹੱਦ ਅਤੇ ਅਠਾਰਾਂ ਪਲ ਦਾ ਸਮਾ.

## ਕਾਤਰ

(੬੧) ਕਾਤਰ ਕਾਯਰ ਕੋ ਕਹੈਂ ਕਾਤਰ ਲੱਜਾਵਾਨ,
ਕਾਤਰ ਹੈ ਦੁਰਭਿੱਛ ਪੁਨਿ ਕਾਤਰ ਕਾਮੀ ਮਾਨ.
ਕਾਤਰ ਦਾ ਅਰਥ ਹੈ-ਬੁਜ਼ਦਿਲ, ਸ਼ਰਮਵਾਲਾ,
ਕ਼ਹਿਤ ਅਤੇ ਕਾਮੀ ਪੁਰਸ਼.

## ਕਾਮ

(੬੨) ਕਾਮ ਭੋਗਅਭਿਲਾਖ ਪੁਨਿ ਮਨਮਥ ਵੀਰਯ ਕਾਮ,
ਕਾਮ ਮਨੋਰਥ ਕਰਮ ਸ਼ੁਭ ਭਜਲੇ ਹਰਿ ਕੋ ਨਾਮ.

ਕਾਮ ਦਾ ਅਰਥ ਹੈ-ਭੋਗ ਦੀ ਇੱਛਾ, ਕਾਮਦੇਵ, ਅਤੇ ਵੀਰਯ (ਮਣੀ),
ਕਾਮ ਨਾਂਮ ਸੰਕਲਪ ਅਤੇ ਕੰਮ ਦਾ ਹੈ.

## ਕਾਲ

(੬੩) ਕਾਲ ਅਸਿਤ ਅਰੁ ਕਾਲ ਵਯ ਧਰਮਰਾਜ ਪੁਨਿ ਕਾਲ,
ਕਾਲ ਵਜਾਲ ਕੇ ਕਾਲ ਹਰਿ ਮੋਹਨ ਮਦਨ ਗੁਪਾਲ.

ਕਾਲ ਦਾ ਅਰਥ ਹੈ-ਕਾਲਾ (ਅਸਿਤ), ਉਮਰ ਅਤੇ ਮੌਤ ਦਾ ਦੇਵਤਾ,
ਮੌਤ ਅਤੇ ਸਰਪ ਨੂੰ ਕਾਲ ਆਖਦੇ ਹਨ, ਜਿਸ ਦਾ ਕਾਲਰੂਪ ਕ੍ਰਿਸ਼ਨ ਜੀ ਹੈਨ*.

## ਕੀਸ਼

(੬੪) ਬੰਦਰ ਸੂਰਯ ਪਖ਼ਧਰ ਕਵਿਜਨ ਕੀਸ਼ ਕਹੰਤ.

ਪਖ਼ਧਰ—ਪੰਛੀ।

## ਕੁਸ਼

(੬੫) ਕੁਸ਼ ਸੀਤਾਸੁਤ ਦਰਭ ਕੁਸ਼ ਕੁਸ਼ ਕਹਿਯੇ ਪੁਨਿ ਨੀਰ,
ਕੁਸ਼ ਦਾਨਵ ਦਮਿ ਦ੍ਵਾਰਿਕਾ ਤਹਾਂ ਬਸੇ ਬਲਬੀਰ.

ਲਵ ਦਾ ਛੋਟਾ ਭਾਈ ਕੁਸ਼ ਹੈ, ਦੱਭ ਘਾਸ ਅਤੇ ਪਾਣੀ ਦਾ ਨਾਮ ਕੁਸ਼ ਹੈ,
ਇੱਕ ਦੈਤ ਕੁਸ਼ ਸੀ ਜਿਸ ਨੂੰ ਦਮਨ ਕਰਕੇ ਕ੍ਰਿਸ਼ਨ ਜੀ ਨੇ ਦ੍ਵਾਰਿਕਾ ਵਸਾਈ.

## ਕੁਜ

(੬੬) ਮੰਗਲ ਕੁਜ ਅਰੁ ਨੀਰ ਦ੍ਰੁਮ ਕੁਜ ਭੌਮਾਸੁਰ ਨਾਮ,
ਕੁਜ ਗਜ ਕੁਜ ਯਮਰਾਜ ਤੇਂ ਰਾਖੋ ਸੁੰਦਰ ਸ਼ਜਾਮ.

ਮੰਗਲ ਗ੍ਰਹ, ਪਾਣੀ, ਵਿਰਛ ਅਤੇ ਨਰਕਾਸੁਰ ਦਾ ਨਾਮ ਕੁਜ ਹੈ,
ਹਾਥੀ ਅਤੇ ਕਾਲਦੇਵਤਾ ਕੁਜ ਹੈ.

## ਕੂਟ

(੬੭) ਪਰਵਤ ਘਨ ਕਲਸ਼ਾ ਦੁਰਗ ਗ੍ਰਿਹ ਤਰੁ ਹੈਂ ਕੂਟ ਨਾਮ.

ਪਹਾੜ, ਹਥੌੜਾ, ਘੜਾ, ਕਿਲਾ, ਘਰ ਅਤੇ ਵਿਰਛ ਕੂਟ ਕਹਾਉਂਦੇ ਹੈਨ.

## ਕੁੰਤ

(੬੮) ਕੁੰਤ ਸਲਿਲ ਭਾਲਾ ਬਹੁਰਿ ਕੁੰਤ ਅਨਲ ਅਰੁ ਕਾਲ,

---

* ਕਾਲੀ ਨਾਗ ਨੱਥਨ ਕਰਕੇ.

ਕੁੰਤ ਕਮਲ ਪੁਨਿ ਕੁੰਤ ਸੁਖ ਕੁੰਤ ਸੁ ਰੰਗ਼ ਕਰਾਲ.
ਕੁੰਤ ਦਾ ਅਰਥ ਹੈ-ਪਾਨੀ, ਨੇਜ਼ਾ ਅਗਨਿ ਅਤੇ ਮੋਤ,
ਕਮਲ, ਸੁਖ, ਭਯਾਨਕ ਰੰਗ ਨੂੰ ਭੀ ਕੁੰਤ ਆਖੀਦਾ ਹੈ.

## ਕੁੰਤਲ

(੬੯) ਸੂਤ੍ਰਧਾਰ ਕੁੰਤਲ ਕਹਤ ਕੁੰਤਲ ਕਪਟੀ ਵੇਸ਼,
ਯਵ ਕੁੱਕਟ ਕੁੰਤਲ ਅਹੈਂ ਕੁੰਤਲ ਬਹੁਰੋ ਕੇਸ਼.
ਨਟ ਅਤੇ ਬਹੁਰੂਪੀਆ ਕੁੰਤਲ ਹੈਨ,
ਜੌਂ, ਕੁੱਕੜ ਅਤੇ ਕੇਸ਼ ਕੁੰਤਲ ਆਖੀਦੇ ਹਨ.

## ਕੁਥ

(੭੦) ਕੁਥ ਸੁ ਕਥਾ ਕੁਥ ਕੋਪ ਪੁਨਿ ਕੁਥ ਕਰਿ ਕਮਲਨਿ ਸੋਇ,
ਪ੍ਰਾਤਸਨਾਈ ਵਿਪ੍ਰ ਕੁਥ ਕਮਲਕਲੀ ਵਿਧਿ ਹੋਇ.
ਕੁਥ ਦਾ ਅਰਥ ਹੈ-ਕਹਾਨੀ, ਕ੍ਰੋਧ, ਹਾਥੀ ਅਤੇ ਨੀਲੋਫਰ (ਭੰਬੂਲ),
ਅਮ੍ਰਿਤ ਵੇਲੇ ਨ੍ਹਾਉਣ ਵਾਲਾ ਬ੍ਰਾਹਮਣ, ਕੌਲ ਫੁੱਲ ਦੀ ਡੋਡੀ ਅਤੇ ਬ੍ਰਹਮਾ ਕੁਥ ਹੈ.

## ਕੁੰਭ

(੭੧) ਹਾਥੀਮਸ੍ਤਕ ਕਲਸ਼ ਅਰੁ ਵੇਸ਼ਜਾਪਤਿ ਕੋ ਨਾਮ,
ਯੋਗ ਏਕ ਗੁੱਗੁਲ ਅਸੁਰ ਜੋ ਰਣ ਮਾਰਯੋ ਰਾਮ.
ਹਾਥੀ ਦੇ ਮੱਥੇ ਪਰ ਉਭਰਿਆ ਮਾਸ, ਘੜਾ ਅਤੇ ਕੰਚਨੀ ਦਾ ਪਤਿ ਕੁੰਭ ਹੈ,
ਕੁੰਭ ਇੱਕ ਯੋਗ ਹੈ ਜਿਸ ਕਰਕੇ ਕੁੰਭਮੇਲਾ ਤੀਰਥਾਂ ਪਰ ਹੁੰਦਾ ਹੈ, ਗੁੱਗੁਲ ਦਾ ਨਾਮ
ਕੁੰਭ ਹੈ, ਕੁੰਭਕਾਨ ਦਾ ਪੁਤ੍ਰ ਇੱਕ ਕੁੰਭ ਸੀ, ਜਿਸ ਨੂੰ ਰਾਮਚੰਦ੍ਰ ਜੀ ਨੇ ਮਾਰਿਆ.

## ਕੁਰੰਗ

(੭੨) ਹਰਿਨ ਕੁਰੰਗ ਕੁਰੰਗ ਸੋ ਜੋ ਨ ਰੱਙਯੋ ਹਰਿਰੰਗ.
ਮ੍ਰਿਗ ਕੁਰੰਗ ਹੈ ਅਤੇ ਖੋਟੇ ਰੰਗ ਨੂੰ ਕੁਰੰਗ ਆਖਦੇ ਹਨ.

## ਕੂਟ

(੭੩) ਕੂਟ ਬਹੁਤ ਅਰੁ ਕੂਟ ਗਿਰਿ ਨਿਸ਼ਚਲ ਕੂਟ ਕਹੰਤ,
ਕੂਟ ਕਪਟ ਕੋ ਨਿਪਟ ਤਜਿ ਭਜਲੇ ਮਨ ਭਗਵੰਤ.
ਢੇਰ (ਅੰਬਾਰ), ਪਹਾੜ ਅਤੇ ਅਚਲ ਕੂਟ ਹੈ,
ਕਪਟ ਨੂੰ ਕੂਟ ਆਖਦੇ ਹਨ.

## ਕੇਤਕੀ

(੭੪) ਫੂਲ*ਚੰਦ੍ਰ ਰਵਿ ਕਾਮ ਰਸ ਪੰਚ ਕੇਤਕੀ ਨਾਮ.

## ਕੋਣ

(੭੫) ਕੋਣ ਮਹੀ ਅਰੁ ਕੋਣ ਦਿਸ਼ਿ ਗ੍ਰਿਹ ਅੰਤਰਿ ਕਹਿੰ ਕੋਣ.
ਪ੍ਰਿਥਿਵੀ, ਦਿਸ਼ਾ ਦੀ ਸੰਧਿ ਅਤੇ ਘਰ ਦੀ ਨੁੱਕਰ ਕੋਣ ਹੈ.

## ਕੌਸ਼ਿਕ

(੭੬) ਕੌਸ਼ਿਕ ਗੁੱਗੁਲ ਇੰਦ੍ਰ ਅਰੁ ਨਕੁਲ ਘੂਕ ਕੋ ਨਾਮ,
ਕੌਸ਼ਿਕ ਵਿਸ਼੍ਵਾਮਿਤ੍ਰ ਹੈ ਜਿਹਿੰ ਜਾਚੇ ਸ਼੍ਰੀਰਾਮ.
ਗੁੱਗੁਲ, ਇੰਦ੍ਰ, ਨਿਉਲਾ, ਉੱਲੂ,
ਅਤੇ ਰਿਖਿ ਵਿਸ਼੍ਵਾਮਿਤ੍ਰ ਦੀ ਕੌਸ਼ਿਕ ਸੰਗਯਾ ਹੈ.

## ਕੰ

(੭੭) ਕੰ ਸੁਖ ਕੰ ਜਲ ਕੰ ਅਨਿਲ ਕੰ ਸਿਰ ਕੰ ਪੁਨਿ ਕਾਮ,
ਕੰ ਕੰਚਨ ਸੋਂ ਪ੍ਰੀਤਿ ਤਜਿ ਸਦਾ ਕਹੋ ਹਰਿਨਾਮ.
ਕੰ ਦਾ ਅਰਥ ਹੈ-ਸੁਖ, ਪਾਣੀ, ਹਵਾ, ਕਪਾਲ ਅਤੇ ਕਾਮ,
ਕੰ ਸੁਵਰਣ ਨੂੰ ਭੀ ਆਖਦੇ ਹਨ.

## ਕੰਕ

(੭੮) ਧਰਮਰਾਜ ਵਕ ਗਿੱਧ ਪੁਨ ਛਤ੍ਰੀ ਕੰਕ ਬਖਾਨ.
ਵਕ—ਬਗੁਲਾ.

## ਕੰਬਲ

(੭੯) ਕੰਬਲ ਜਲਪਰਵਾਹ ਪੁਨਿ ਕੰਬਲ ਗੁੱਗੁਲ ਚਾਮ,
ਕੰਬਲ ਊਨੀ ਵਸਤ੍ਰ ਹੈ ਕੰਬਲ ਮੰਗਲ ਨਾਮ.
ਪਾਣੀ ਦਾ ਹੜ, ਗੁੱਗੁਲ ਅਤੇ ਗਊ ਬੈਲ ਦੇ ਗਲ ਹੇਠ ਲਟਕਦਾ ਚਮੜਾ ਕੰਬਲ ਹੈ,
ਉੱਨ ਦਾ ਵਸਤ੍ਰ ਅਤੇ ਮੰਗਲ ਗ੍ਰਹ ਕੰਬਲ ਹੈ.

---

* ਕੇਵੜੇ ਦਾ ਫੁੱਲ.

## ਕੰਬੁ

(੮੦) ਕੰਬੁ ਸੰਖ ਔ ਕੰਬੁ ਗਜ ਕੰਬੁ ਇਸ੍ਰ ਕੋ ਨਾਮ.

## ਕ੍ਰਿਸ੍ਨ

(੮੧) ਵਾਸੁਦੇਵ ਅੰਜਨ ਬਹੁਰਿ ਵੇਦਵਜਾਸ ਅਰੁ ਸ਼ਜਾਮ,
ਨੀਲ ਲੋਹ ਤਮ ਪੱਖ ਕਲਿ ਕ੍ਰਿਸ੍ਨ ਜਾਨਿਯੇ ਨਾਮ.

ਕ੍ਰਿਸ੍ਨ ਜੀ, ਸੁਰਮਾ, ਵਜਾਸ ਰਿਖਿ ਅਤੇ ਕਾਲਾ,
ਨੀਲ, ਲੋਹਾ, ਅੰਧੇਰਾ ਪੱਖ ਅਤੇ ਕਲਿਯੁਗ ਕ੍ਰਿਸ੍ਨ ਕਹੇਜਾਂਦੇ ਹੈਨ.

## ਕ੍ਰਿਤਾਂਤ

(੮੨) ਆਗਮ ਸ਼ਾਸ੍ਤ੍ਰ ਕ੍ਰਿਤਾਂਤ ਸਬ ਪੁਨਿ ਸਿੱਧਾਂਤ ਕ੍ਰਿਤਾਂਤ,
ਯਮ ਕ੍ਰਿਤਾਂਤ ਕੇ ਤ੍ਰਾਸ ਤੇ ਰਾਖਹੁ ਜਗਕੇ ਕਾਂਤ.

ਵੇਦ ਸ਼ਾਸਤ੍ਰ ਦਾ ਨਾਮ ਕ੍ਰਿਤਾਂਤ ਹੈ, ਸਿੱਧਾਂਤ (ਅਖ਼ੀਰੀ ਨਤੀਜੇ) ਦਾ ਨਾਮ ਕ੍ਰਿਤਾਂਤ ਹੈ,
ਯਮ ਨੂੰ ਕ੍ਰਿਤਾਂਤ ਆਖਦੇ ਹਨ.

## ਕ੍ਸ਼ਯ

(੮੩) ਕ੍ਸ਼ਯ ਵਿਨਾਸ਼ ਕੋ ਕਹਤ ਕਵਿ ਕ੍ਸ਼ਯ ਕਹਿਯੇ ਕ੍ਸ਼ਯਰੋਗ,
ਕ੍ਸ਼ਯ ਪਰਲਯ ਮੇ ਹਰਿ ਵਿਖੇ ਲੀਨ ਹੋਤ ਹੈਂ ਲੋਗ.

ਕ੍ਸ਼ਯ ਨਾਮ ਹੈ ਤਬਾਹੀ ਦਾ ਅਤੇ ਖਈਰੋਗ ਦਾ,
ਪ੍ਰਲਯ ਨੂੰ ਕ੍ਸ਼ਯ ਆਖਦੇ ਹਨ.

## ਕ੍ਸ਼ੁਦ੍ਰਾ

(੮੪) ਕ੍ਸ਼ੁਦ੍ਰਾ ਵੇਸ਼ਜਾ ਕਹਿੰ ਨਟੀ ਮਧੁਮਾਖੀ ਔ ਲਾਖ,
ਇਨ ਕੋ ਕ੍ਸ਼ੁਦ੍ਰਾ ਕਹਤ ਹੈਂ ਸ਼ੂਦ੍ਰਾਨੀ ਅਰੁ ਦਾਖ.

ਕੰਚਨੀ, ਨਟਨੀ, ਸ਼ਹਿਦ ਦੀ ਮੱਖੀ ਅਤੇ ਲਾਖ,
ਸ਼ੂਦ੍ਰ ਦੀ ਇਸਤ੍ਰੀ ਅਰੁ ਛੋਟੀ ਦਾਖ ਦਾ ਨਾਮ ਕ੍ਸ਼ੁਦ੍ਰਾ ਹੈ.

## ਖਗ

(੮੫) ਖਗ ਰਵਿ ਖਗ ਸਸਿ ਖਗ ਪਵਨ ਖਗ ਅੰਬੁਦ ਖਗ ਦੇਵ,
ਖਗ ਵਿਹੰਗ ਖਗ ਵਾਣ ਹੈ ਖਗ ਵਿਮਾਨ ਲਖਲੇਵ.

ਖਗ ਸ਼ਬਦ ਦਾ ਅਰਥ ਹੈ-ਸੂਰਯ, ਚੰਦ੍ਰਮਾ, ਪੌਣ, ਬੱਦਲ, ਦੇਵਤਾ,

ਪੰਛੀ, ਤੀਰ ਅਤੇ ਵਿਮਾਨ-ਦੇਵਤਿਆਂ ਦੀ ਆਕਾਸ਼ ਵਿੱਚ ਉਡਣ ਵਾਲੀ ਸਵਾਰੀ.

## ਖਜੂਰ—ਖਜੂੰਰ

(੮੬) ਖਾਰਕ ਵਿਰਛ ਖਜੂਰ ਹੈ ਵ੍ਰਿਸ਼ਕ ਰਜਤ ਖਜੂਰ.
ਛੁਹਾਰੇ ਦਾ ਵਿਰਛ, ਬਿੱਛੂ ਅਤੇ ਚਾਂਦੀ ਦੀ ਖਜੂਰ ਸੰਗਯਾ ਹੈ.

## ਖਰ

(੮੭) ਖਰ ਰਾਖਸ ਖਰ ਸਾਣ ਵਕ ਖਰ ਤੀਖਨ ਕੋ ਜਾਨ,
ਕੰਟਕ ਕਾਗਰੁ ਤਪੁ ਖਰ ਰਾਸਭ ਕਠਿਨ ਪ੍ਰਮਾਨ.
ਦੂਖਨ ਦਾ ਭਾਈ ਰਾਖਸ ਜਿਸਨੂੰ ਰਾਮਚੰਦ੍ਰ ਜੀ ਨੇ ਮਾਰਿਆ, ਸ਼ਸਤ੍ਰ ਤਿੱਖਾ ਕਰਣ ਦਾ ਸਾਣ, ਬਗੁਲਾ, ਤਿੱਖਾ,
ਕੰਡਾ, ਕਾਂਉਂ, ਤੱਤਾ, ਗਧਾ ਅਤੇ ਸਖ਼ਤ ਖਰ ਕਹੇਜਾਂਦੇ ਹਨ.

## ਖਲ

(੮੮) ਖਲ ਪਾਮਰ ਨਿਰਦਯ ਬਹੁਰਿ ਪ੍ਰਿਥਿਵੀ ਸੂਰਯ ਖ਼ਾਨ,
ਤਿਲ ਸਰਸਪ ਕੋ ਫੋਗ ਖਲ, ਖਲ ਕਹਿਯੇ ਖਲਹਾਨ.
ਨੀਚ, ਬੇਰਹਮ, ਪ੍ਰਿਥਿਵੀ, ਸੂਰਯ,
ਖਲੀ ਅਤੇ ਪਿੜ ਦੀ ਖਲ ਸੰਗਯਾ ਹੈ.

## ਖੜਗ

(੮੯) ਅਸਿ ਗੈਂਡੇ ਕੋ ਖੜਗ ਕਹਿਂ ਅਰੁ ਗੈਂਡਾ ਕੋ ਸ਼੍ਰਿੰਗ.
ਚੌੜੀ ਤਲਵਾਰ, ਗੈਂਡਾ ਪਸ਼ੂ ਅਤੇ ਗੈਂਡੇ ਦੇ ਸਿੰਗ ਨੂੰ ਖੜਗ ਸੱਦੀਦਾ ਹੈ.

## ਖੰ

(੯੦) ਖੰ ਮਨ ਖੰ ਗ੍ਰਹ ਖੰ ਨਛਤ ਖੰ ਰੰਧ੍ਰਨ ਕੋ ਨਾਮ,
ਖੰ ਇੰਦ੍ਰਯ ਦੁਖ ਦੇਤ ਹੈਂ ਦਯਾ ਕਰੋ ਹਰਿ ਸ਼ਜਾਮ.
ਨਛਤ-ਨਕਤ੍ਰ (ਸਿਤਾਰੇ) । ਰੰਧ੍ਰ-ਸੁਰਾਖ਼ ।

## ਖੰਡ

(੯੧) ਖੰਡ ਦੇਸ਼ ਅਰੁ ਭਾਗ ਹੈ ਕਮੀ ਸ਼ਰਕਰਾ ਨਾਮ.
ਮੁਲਕ, ਹਿੱਸਾ, ਘਾਟਾ ਅਤੇ ਸਫ਼ੇਦ ਸ਼ੱਕਰ ਦਾ ਨਾਮ ਖੰਡ ਹੈ.

## ਗਣ

(੯੨) ਗਣ ਸਮੂਹ ਮਗਣਾਦਿ ਗਣ ਜਾਤਿ ਦੈਤ ਇਕ ਮਾਨ,
ਦੇਵਦਾਸ ਗਣ ਕਵੀ ਕਹਿੰ ਸੇਨਾ ਝੁੰਡ ਬਖਾਨ.

ਗਰੋਹ ਦਾ ਨਾਮ ਗਣ ਹੈ, ਪਿੰਗਲ ਅਨੁਸਾਰ ਮਗਣ ਭਗਣ ਆਦਿ ਗਣ ਹੈਨ, ਕੌਮ ਅਤੇ ਇੱਕ ਦੈਤ (ਜਿਸਨੂੰ ਗਣੇਸ਼ ਨੇ ਮਾਰਿਆ) ਗਣ ਹੈ, ਦੇਵਤਿਆਂ ਦੇ ਅਰਦਲੀ ਅਤੇ ਫ਼ੌਜ ਦਾ ਟੋਲਾ ਗਣ ਕਹਾਉਂਦਾ ਹੈ.

## ਗਤਿ

(੯੩) ਗਯਾਨ ਗਮਨ ਅਰੁ ਪ੍ਰਾਪਤੀ ਦਸ਼ਾ ਮੋਖ ਗਤਿ ਜਾਨ.

ਇਲਮ, ਜਾਣਾ ਅਤੇ ਚਾਲ, ਹਾਸਿਲ ਕਰਨਾ, ਹਾਲਤ ਅਤੇ ਮੁਕਤਿ ਇਨਾਂ ਦੀ ਗਤਿ ਸੰਗਯਾ ਹੈ.

## ਗਯ

(੯੪) ਗ੍ਰਿਹ ਨਭ ਅਸੁ ਧਨ ਪੁਤ੍ਰ ਗਯ ਏਕ ਅਸੁਰ ਕੋ ਨਾਮ.

ਗਯ ਦਾ ਅੰਰਥ ਹੈ-ਘਰ, ਆਕਾਸ਼, ਪ੍ਰਾਣ, ਦੌਲਤ, ਬੇਟਾ ਅਤੇ ਇੱਕ ਅਸੁਰ, ਜਿਸ ਦੇ ਨਾਮ ਤੋਂ ਗਯਾ ਤੀਰਥ ਹੈ.

## ਗੁਣ—ਗੁਨ

(੯੫) ਰਾਜਸਾਦਿ ਗੁਨ ਸੂਤ੍ਰ ਪੁਨਿ ਬਾਤੀ ਧਨੁ ਕੀ ਜੇਹ,
ਗੁਨ ਚਰਿਤ੍ਰ ਗੋਬਿੰਦ ਕੇ ਗਾਵਹੁ ਉਰ ਧਰਿ ਨੇਹ.

ਮਾਯਾ ਦੇ ਸਤ ਰਜ ਤਮ ਗੁਣ, ਰੱਸੀ, ਦੀਵੇ ਦੀ ਬੱਤੀ, ਕਮਾਣ ਦਾ ਚਿੱਲਾ, ਅਤੇ ਖ਼ੂਬੀ (ਵਸਫ਼), ਇਨਾਂ ਦੀ ਗੁਣ ਸੰਗਯਾ ਹੈ.

## ਗੁਰੁ

(੯੬) ਗੁਰੁ ਆਚਾਰਯ ਨ੍ਰਿਪ ਪਿਤਾ ਗੁਰੁ ਮਾਤਾ ਗੁਰੁ ਛੰਦ,
ਅੱਛਰ ਗੁਰੁ ਦੀਰਘ ਕਹੈਂ ਸਬ ਕੇ ਗੁਰੁ ਗੋਵਿੰਦ.

ਧਰਮ ਦਾ ਉਪਦੇਸ਼ ਦੇਣ ਵਾਲਾ, ਰਾਜਾ, ਪਿਤਾ, ਮਾਤਾ, ਵੇਦ (ਭਾਵ-ਧਰਮਗ੍ਰੰਥ), ਦੋ ਮਾਤ੍ਰਾ ਦਾ ਅੱਖਰ ਅਤੇ ਕਰਤਾਰ ਗੁਰੁ ਹੈਨ.

## ਗੋ

(੯੭) ਗੋ ਇੰਦ੍ਰਯ ਦਿਕ ਵਾਕ ਜਲ ਸ੍ਵਰਗ ਵਜ੍ਰ ਖਗ ਛੰਦ,

ਗੋ ਧਰ ਗੋ ਤਰੁ ਗੋ ਕਿਰਨ ਗੋ ਪਾਲਕ ਗੋਵਿੰਦ.

ਗੋ ਸ਼ਬਦ ਦਾ ਅਰਥ ਹੈ-ਇੰਦ੍ਰੀਆਂ, ਦਿਸ਼ਾ, ਵਾਣੀ, ਪਾਣੀ, ਸ੍ਵਰਗ, ਇੰਦ੍ਰ ਦੀ ਗਦਾ, ਪੰਛੀ, ਵੇਦ,
ਪ੍ਰਿਥਵੀ, ਵਿਰਛ, ਕਿਰਣ ਅਤੇ ਗਊ, ਜਿਸ ਦੇ ਚਾਰਣ ਵਾਲਾ ਹੈ ਕ੍ਰਿਸ਼ਨ ਦੇਵ.

## ਗੋਤ੍ਰ

(੯੮) ਗੋਤ੍ਰ ਨਾਮ ਕੋ ਕਹਿਤ ਕਵਿ ਗੋਤ੍ਰ ਸ਼ੈਲ ਸੁਨਿਯੰਤ,
ਗੋਤ੍ਰ ਵੰਸ਼ ਸੋ ਧਨਜ ਜਹਿੰ ਗੋਬਿੰਦ ਗੁਣ ਗੁਨਿਯੰਤ.

ਸ਼ੈਲ—ਪਹਾੜ.
ਵੰਸ਼—ਖ਼ਾਨਦਾਨ ਅਤੇ ਕੁਲ ਦੀ ਅੱਲ.

## ਗੋਰੀ

(੯੯) ਬਿਨ ਰਜ ਕਨਜਾ ਸੁੰਦਰੀ ਗੋਰੀ ਹਰਿਦੀ ਹੋਯ,
ਗੋਰੀ ਗੋਰੀ ਗਿਰਿਸੁਤਾ ਸ਼ਿਵ ਅਰਧੰਗੀ ਸੋਯ.

ਗੋਰੀ ਸ਼ਬਦ ਦਾ ਅਰਥ ਹੈ-ਕਨਜਾ ਜਿਸ ਨੂੰ ਰਿਤੂ ਨਹੀਂ ਆਈ, ਸੁੰਦਰ ਇਸਤ੍ਰੀ, ਹਲਦੀ, ਗੋਰੇ ਰੰਗ ਵਾਲੀ ਅਤੇ ਗਿਰਿਜਾ (ਪਾਰਵਤੀ).

## ਘਨ

(੧੦੦) ਘਨ ਦ੍ਰਿਢ ਸਘਨਰੁ ਝਾਲਰੀ ਘਨ ਜਹਿੰ ਗਢਤ ਲੁਹਾਰ,
ਘਨ ਕਪੂਰ ਅੰਬੁਦ ਅਯਸ ਅਬਰਕ੍ਰ ਜਲ ਕੀ ਧਾਰ.

ਘਨ ਸ਼ਬਦ ਦਾ ਅਰਥ ਹੈ-ਮਜ਼ਬੂਤ, ਸੰਘਣਾ, ਛੈਣੇ ਆਦਿ ਕਾਂਸੀ ਦੇ ਵਾਜੇ, ਹਥੌੜਾ ਅਤੇ ਅਹਿਰਣ,
ਕਪੂਰ, ਬੱਦਲ, ਲੋਹਾ, ਅਬਰਕ੍ਰ ਅਰ ਜਲ ਦਾ ਪ੍ਰਵਾਹ.

## ਘੋਰ

(੧੦੧) ਗਾਢ ਭਯੰਕਰ ਦਯਾ ਬਿਨ ਘਨ ਗਰਜਨ ਹੈ ਘੋਰ.

ਘੋਰ ਸ਼ਬਦ ਦਾ ਅਰਥ ਹੈ-ਗਾੜ੍ਹਾ, ਡਰਾਵਨਾ, ਬੇਰਹਮ ਅਤੇ ਬੱਦਲ ਆਦਿ ਦੀ ਧੁਨਿ.

## ਚਕ੍ਰ

(੧੦੨) ਚਕ੍ਰ ਦੇਸ਼ ਦਿਸ਼ਿ ਜਲ ਭ੍ਰਮਰਿ ਚਕ੍ਰ ਵਿਹੰਗ ਵਿਸ਼ੇਸ,
ਚਕ੍ਰ ਸ਼ਸਤ੍ਰ ਪਾਖੰਡ ਚਕ ਸੇਨਾ ਅਟਨ ਨਰੇਸ਼,
ਰੇਖਾ ਚਕ੍ਰਾਕਾਰ ਹੈ ਰਥਪਹੀਆ ਤਜੋਂ ਜਾਨ,

ਰੰਗਭੂਮਿ ਖਲਹਾਨ ਅਰੁ ਆਗਜਾ ਚਕ੍ਰ ਪ੍ਰਮਾਨ.

ਮੁਲਕ, ਦਿਸ਼ਾ, ਪਾਣੀ ਦੀ ਭੌਰੀ, ਚਕਵਾ ਪੰਛੀ,
ਗੋਲਾਕਾਰ ਅਤੇ ਆਰਦਾਰ ਸ਼ਸਤ੍ਰ, ਪਾਖੰਡ, ਕੁੰਭਕਾਰ ਦਾ ਚੱਕ, ਫੌਜ, ਰਾਜਾ ਦਾ ਦੌਰਾ,
ਚਕ੍ਰ ਦੇ ਆਕਾਰ ਦੀ ਰੇਖਾ, ਰਥ ਦਾ ਪਹੀਆ,
ਖੇਲ ਕਰਣ ਦਾ ਅਖਾੜਾ, ਪਿੜ ਅਤੇ ਰਾਜਾ ਦਾ ਹੁਕਮ ਚਕ੍ਰ ਕਹੇਜਾਂਦੇ ਹਨ.

## ਚਲ

(੧੦੩) ਚਲ ਚੰਚਲ ਪਾਰਦ ਕਪਟ ਦੋਸ ਚਿੱਤ ਕੋ ਨਾਮ.

ਪਾਰਦ—ਪਾਰਾ.

## ਚੰਡ

(੧੦੪) ਕ੍ਰੋਧੀ ਤੀਖਨ ਤਪਤ ਅਰੁ ਘਾਮ ਭਯਾਨਕ ਜਾਨ,
ਅਮਲੀ ਤਰੁ ਇਕ ਦੈਤ ਜਿਹਿਂ ਹਰੇ ਚੰਡਿਕਾ ਪ੍ਰਾਨ.

ਗੁਸੈਲਾ, ਤਿੱਖਾ, ਤੱਤਾ, ਧੁੱਪ, ਡਰਾਵਨਾ,
ਇਮਲੀ ਦਾ ਵਿਰਛ ਅਤੇ ਇਕ ਦੈਤ ਜਿਸ ਦੇ ਚੰਡੀ ਨੇ ਪ੍ਰਾਣ ਲਏ, ਚੰਡ ਕਹੇਜਾਂਦੇ ਹਨ.

## ਚੰਦ੍ਰ

(੧੦੫) ਸੁੰਦਰ ਮੁਕ੍ਤਾ ਚੰਦ੍ਰਮਾ ਕੰਚਨ ਜਲ ਕੋ ਨਾਮ,
ਮੋਰਪੰਖ ਪੈ ਚਿੰਨ੍ਹ ਅਰੁ ਸ਼ਿਰਭੂਸ਼ਣ ਹੈ ਵਾਮ.

ਚੰਦ੍ਰ ਦਾ ਅਰਥ ਹੈ- ਸੁੰਦਰ, ਮੋਤੀ, ਚੰਦ, ਸੁਇਨਾ, ਜਲ,
ਮੋਰਪੰਖਾਂ ਪਰ ਅੱਖ ਜੇਹਾ ਨਿਸ਼ਾਨ ਅਤੇ ਇਸਤ੍ਰੀਆਂ ਦੇ ਸਿਰ ਦਾ ਚੱਕ.

## ਛਦ

(੧੦੬) ਛਦ ਅਵਰਣ ਅਰੁ ਕੋਸ਼ ਹੈ ਪੰਖ ਪਤ੍ਰ ਕੋ ਨਾਮ.

ਪੜਦਾ, ਮਿਆਨ, ਖੰਭ ਅਤੇ ਪੱਤਾ ਛਦ ਕਹਾਉਂਦੇ ਹਨ.

## ਛਿਦ੍ਰ

(੧੦੭) ਛਿਦ੍ਰ ਰੰਧ੍ਰ ਅਰੁ ਘਾਵ ਬਿਲ ਦੋਸ ਲੋਮ ਕੇ ਕੂਪ.

ਸੂਰਾਖ, ਜ਼ਖਮ, ਖੁੱਡ ਐਬ ਅਤੇ ਮਸਾਮ ਛਿਦ੍ਰ ਹੈਨ.

## ਛਿਨ

(੧੦੮) ਛਿਨ ਉਤਸਵ ਅਰੁ ਨੇਮ ਛਿਨ ਛਿਨ ਜੁ ਮੁਹੂਰਤ ਕਹੰਤ,
ਛਿਨ ਯਾ ਸਮਯ ਨ ਪਾਇਯੇ ਭਜਲੇ ਮਨ ਭਗਵੰਤ.

ਛੂਦ੍ਰਾ—ਦੇਖੋ, ਕ੍ਸੂਦ੍ਰਾ.

## ਛੰਦ

(੧੦੯) ਇੱਛਾ ਬੰਧਨ ਵੇਦ ਅਰੁ ਅਭਿਪ੍ਰਾਯ ਹੈ ਛੰਦ,
ਅਵਰਣ ਔ ਪਦਕਾਵ੍ਯ ਤਜੋਂ ਅਹੈ ਛੰਦ ਆਨੰਦ.

ਕਾਮਨਾ, ਬੰਧਨ, ਵੇਦ, ਮਤਲਬ,
ਪੜਦਾ, ਨਜ਼ਮ ਕਾਵ੍ਯ (ਪਦ੍ਯ) ਅਤੇ ਆਨੰਦ ਛੰਦ ਆਖੀਦੇ ਹਨ.

## ਜਲਜ

(੧੧੦) ਜਲਜ ਮੀਨ ਮੋਤੀ ਜਲਜ ਜਲਜ ਸ਼ੰਖ ਅਰੁ ਚੰਦ,
ਪੰਕਜ ਤਰੁ ਤ੍ਰਿਣ ਕ੍ਰਿਖਿ ਜਲਜ ਔਰ ਜਲਜ ਹੈ ਕੰਦ.

ਮੱਛੀ, ਮੋਤੀ, ਸ਼ੰਖ, ਚੰਦ੍ਰਮਾ,
ਕਮਲ, ਵਿਰਛ, ਘਾਸ, ਖੇਤੀ, ਗਾਜਰ ਮੂਲੀ ਆਦਿ ਕੰਦ, ਜਲਜ ਹੈਨ.

## ਜਾਲ

(੧੧੧) ਜਾਲ ਝਰੋਖਾ ਜਾਲ ਗਨ ਜਾਲ ਦੰਭ ਅਭਿਮਾਨ,
ਜਾਲ ਪਾਸ਼ ਅਗ੍ਯਾਨ ਤਜੋਂ ਪੀਲੂ ਵਿਰਛ ਬਖਾਨ.

ਝਰੋਖਾ, ਸਮੁਦਾਯ (ਗਰੋਹ), ਪਾਖੰਡ, ਅਹੰਕਾਰ,
ਫਾਹੀ, ਅਵਿਦ੍ਯਾ, ਅਤੇ ਪੀਲੂ ਦਾ ਦਰਖਤ ਜਾਲ ਹੈਨ.

## ਜਿਹਮ

(੧੧੨) ਮਿਥ੍ਯਾਵਾਦੀ ਆਲਸੀ ਕਪਟੀ ਬਹੁਰੋ ਮੂਢ,
ਜਿਹਮ ਆਤਮਾ ਗ੍ਯਾਨਿ ਕੋ ਘਟ ਘਟ ਪਰਗਟ ਗੂਢ.

ਝੂਠਾ, ਸੁਸਤ, ਛਲੀਆ, ਮੂਰਖ, ਅਤੇ
ਗੁਪਤ ਨੂੰ ਜਿਹਮ ਆਖਦੇ ਹਨ. ਗ੍ਯਾਨੀ ਨੂੰ ਗੁਪਤ ਆਤਮਾ ਪਰਗਟ ਹੈ.

## ਜਿਨ

(੧੧੩) ਜਿਨ ਜੇਤਾ ਕਮਲਾਪਤੀ ਰਿਸ਼ਭਦੇਵ ਰਵਿ ਨਾਮ.

ਜਿਨ ਦਾ ਅਰਥ ਹੈ—ਜਿੱਤਣ ਵਾਲਾ, ਵਿਸ਼ਨੁ, ਰਿਸਭਦੇਵ ਜੋ ਜੈਨੀਆਂ ਦਾ ਮੁਖੀਆ ਹੈ, ਅਤੇ ਸੂਰਯ.

## ਜੀਵ

(੧੧੪) ਜੀਵ ਬ੍ਰਿਹਸਪਤਿ ਪ੍ਰਾਣਧਰ ਜਲ ਵਿਸਨੂ ਅਰੁ ਚੰਦ,
ਮਿਤ੍ਰ ਆਤਮਾ ਜੀਵ ਹੈ, ਜਿਯ ਕੇ ਜਿਯ ਜਗਬੰਦ.

ਦੇਵਤਿਆਂ ਦਾ ਗੁਰੂ ਬ੍ਰਿਹਸਪਤਿ, ਜਾਨਦਾਰ, ਪਾਣੀ, ਵਿਸ਼ਨੁ, ਚੰਦ੍ਰਮਾ,
ਦੋਸ੍ਤ, ਜੀਵਾਤਮਾ, ਇਹ ਜੀਵ ਸ਼ਬਦ ਤੋਂ ਬੁਲਾਏਜਾਂਦੇ ਹਨ. ਕਰਤਾਰ ਜੀਵ ਦਾ ਜੀਵਨਰੂਪ ਹੈ.

## ਜੀਵਨ

(੧੧੫) ਪਵਨ ਬ੍ਰਹਮ ਜਲ ਪੁਤ੍ਰ ਘ੍ਰਿਤ ਜੀਵਨ ਜੀਵਨ ਨਾਮ.

ਪੌਣ, ਕਰਤਾਰ, ਪਾਣੀ, ਬੇਟਾ, ਘੀ ਅਤੇ ਜ਼ਿੰਦਗੀ, ਜੀਵਨ ਸ਼ਬਦ ਦਾ ਅਰਥ ਹੈ.

## ਜੋਤਿ—ਜ੍ਯੋਤਿ

(੧੧੬) ਜੋਤਿ ਨਖਤਗਨ ਜੋਤਿ ਦਜੁਤਿ ਜੋਤਿ ਕਿਰਨ ਅਰੁ ਆਗ,
ਤੜਿਤ ਨੇਤ੍ਰ ਅਰੁ ਈਸ਼ ਤਜੋਂ ਜੋਤਿ ਗਜਾਨ ਕੀ ਜਾਗ.

ਸੂਰਯ ਆਦਿ ਨਕ੍ਸ਼ਤ੍ਰ, ਚਮਕ, ਕਿਰਨ, ਅੱਗ,
ਬਿਜਲੀ, ਨੇਤ੍ਰ, ਕਰਤਾਰ ਅਤੇ ਆਤਮਗਜਾਨ ਦਾ ਪ੍ਰਕਾਸ਼ ਜੋਤਿ ਆਖੀਦੇ ਹੈਨ.

## ਡੰਬਰ

(੧੧੭) ਸ਼ੋਰ ਗਰੋਹ ਅੰਬਾਰ ਗਤਿ ਡੰਬਰ ਅਰਥ ਬਖਾਨ.

ਰੌਲਾ, ਇਕੱਠ, ਢੇਰ ਅਤੇ ਚਾਲ ਡੰਬਰ ਸਦਾਉਂਦੇ ਹਨ.

## ਤਤ੍ਵ

(੧੧੮) ਤਤ੍ਵ ਸਾਰ ਸਿੱਧਾਂਤ ਹੈ ਸਤਜ ਆਤਮਾ ਨਾਮ.

ਤਤ੍ਵ ਸ਼ਬਦ ਦਾ ਅਰਥ ਹੈ—ਕਿਸੇ ਵਸਤੂ ਦਾ ਨਿਚੋੜ, ਅਖ਼ੀਰਨਤੀਜਾ, ਸੱਚ ਅਤੇ ਕਰਤਾਰ.

## ਤਨੁ

(੧੧੯) ਤਨੁ ਸ਼ਰੀਰ ਵਿਸ੍ਤਾਰ ਤਨੁ ਤਨੁ ਸੂਖਮ ਤਨੁ ਤਾਤ,
ਤਨੁ ਵਿਰਲੋ ਕੋ ਜਗਤ ਮੇ ਜਾਨਤ ਹਰਿਰਸ ਬਾਤ.

ਦੇਹ (ਜਿਸਮ), ਫੈਲਾਉ, ਬਾਰੀਕ, ਪੁਤ੍ਰ ਅਤੇ
ਪੁਰੁਸ਼, ਤਨੁ ਕਹੇਜਾਂਦੇ ਹਨ.

## ਤਪ

(੧੨੦) ਤਪ ਜ੍ਵਰ ਤਪਸਾ ਤਪਨ ਹੈ ਦਾਹ ਅਗਨਿ ਕੋ ਨਾਮ.
ਤਪ ਦਾ ਅਰਥ ਹੈ- ਬੁਖ਼ਾਰ, ਤਪਸਾ ਕਰਨਾ, ਤਪਣਾ, ਸਾੜ੍ਹਾ ਅਤੇ ਅਗਨਿ.

## ਤਮ

(੧੨੧) ਤਮ ਤਾਮਸ ਪੁਨਿ ਰਾਹੁ ਤਮ ਤਿਮਿਰ ਅਤਜੰਤਰੁ ਕ੍ਰੋਧ,
ਤਮ ਅਗਜਾਨ ਕੋ ਹਰੋ ਹਰਿ ! ਉਰ ਧਰਿ ਦੀਪ ਪ੍ਰਬੋਧ.
ਤਮ ਦਾ ਅਰਥ ਹੈ- ਤਮੋਗੁਣ, ਰਾਹੂ ਗ੍ਰਹਿ, ਅੰਧੇਰਾ, ਬਹੁਤ ਹੀ ਜ਼ਜਾਦਾ ਅਤੇ ਕ੍ਰੋਧ,
ਅਗਜਾਨ ਦਾ ਨਾਮ ਤਮ ਹੈ, ਹੇ ਕਰਤਾਰ ! ਮਨ ਵਿੱਚ ਗਜਾਨ ਦਾ ਦੀਵਾ ਰੱਖਕੇ
ਅਗਜਾਨਅੰਧੇਰਾ ਦੂਰ ਕਰੋ.

## ਤਰਕ–ਤਰ੍ਕ

(੧੨੨) ਤਰਕ ਯੁਕ੍ਤਿ ਕੋ ਕਹਤ ਕਵਿ ਤਰਕ ਵਿਚਾਰਨ ਨਾਮ,
ਤਰਕ ਭੀਲਕੀ ਭਾਮਿਨੀ ਦੀਨੀ ਗਤਿ ਜਿਹਿਂ ਰਾਮ.
ਤਰ੍ਕ ਦਾ ਅਰਥ ਹੈ-ਦਲੀਲ ਵਿਚਾਰ ਅਤੇ ਭੀਲ ਜਾਤਿ.

## ਤਰਲ

(੧੨੩) ਚੰਚਲ ਨਸ਼੍ਵਰ ਧੁਕਧੁਕੀ ਮਨ ਪਾਰਦ ਦ੍ਰਵ ਜਾਨ,
ਪਵਨ ਦੀਪਸ਼ਿਖ ਕਾਨਦੁਰ ਕਵਿਜਨ ਤਰਲ ਬਖਾਨ.
ਤਰਲ ਸ਼ਬਦ ਦਾ ਅਰਥ ਹੈ-ਚਾਲਾਕ, ਵਿਨਸਨਹਾਰ, ਜੁਗਨੀ, ਮਨ, ਪਾਰਾ,
ਪਘਰਿਆ ਹੋਯਾ ਪਦਾਰਥ,
ਪੌਣ ਦੀਵੇ ਦੀ ਲਾਟ, ਕੰਨ ਵਿਖੇ ਲਟਕਦਾ ਮੋਤੀ.

## ਤਰੁਣ

(੧੨੪) ਤਰੁਣ ਕਹਾਵੈ ਯੁਵਨ ਅਰੁ ਸੂਰਯ ਤਥਾ ਨਵੀਨ.
ਜੁਆਨ, ਸੂਰਧ ਅਤੇ ਤਾਜ਼ਾ ਤਰੁਣ ਕਹਿਆਜਾਂਦਾ ਹੈ.

## ਤਾਤ

(੧੨੫) ਤਾਤ ਪਿਤਾ ਅਰੁ ਭ੍ਰਾਤ ਪ੍ਰਿਯ ਤਾਤ ਪੁਤ੍ਰ ਕਹਿਂ ਜਾਨ.
ਪਿਤਾ, ਭਾਈ, ਪਜਾਰਾ ਅਤੇ ਪੁਤ੍ਰ ਤਾਤ ਕਹੇਜਾਂਦੇ ਹਨ.

## ਤਾਰ

(੧੨੬) ਵਜਾਪਕ ਸ਼ਬਦ ਰੁ ਤੰਤੁ ਲਿਵ ਤਰਣ ਪ੍ਰਕਾਸ਼ਕ ਤਾਰ.
ਫੈਲਿਆਹੋਯਾ, ਆਵਾਜ਼, ਸੂਤ ਧਾਤੂ ਆਦਿ ਦਾ ਡੋਰਾ, ਅਖੰਡ ਵ੍ਰਿਤਿ, ਤੈਰਨਾ ਅਤੇ ਰੌਸ਼ਨ ਦਾ ਨਾਮ ਤਾਰ ਹੈ.

## ਤਾਲ

(੧੨੭) ਤਾਲ ਤਾਲ ਹਰਿਤਾਲ ਪੁਨ ਕਰਪ੍ਰਹਾਰ ਹੈ ਤਾਲ,
ਤਾਲ ਵਿਰਛ ਫਲ ਖਾਯਕਰ ਹਤਯੋ ਦਨੁਜ* ਨੰਦਲਾਲ.
ਤਲਾਉ, ਹੜਤਾਲ, ਦੋਹਾਂ ਹੱਥਾਂ ਦੀ ਤਾੜੀ,
ਅਤੇ ਤਾਲ ਵਿਰਛ ਤਾਲ ਵਾਚਕ ਹੈਨ.

## ਤੁੰਡ

(੧੨੮) ਮੁਖੀਆ ਮੁਖ ਸ਼ਿਵ ਚੰਚੁ ਅਰੁ ਕਰਿਕਰ ਤੁੰਡ ਬਖਾਨ.
ਤੁੰਡ ਸ਼ਬਦ ਦਾ ਅਰਥ ਹੈ-ਆਗੂ, ਮੁਖ ਅਤੇ ਚੇਹਰਾ, ਸ਼ਿਵਜੀ, ਚੁੰਜ, ਹਾਥੀ ਦੀ ਸੁੰਡ.

## ਤੁਰੰਗ

(੧੨੯) ਗਰੁੜ ਤੁਰੰਗ ਤੁਰੰਗ ਮਨ ਬਹੁਰੋ ਅਸ਼੍ਵ ਤੁਰੰਗ.

## ਤੰਤੁ

(੧੩੦) ਤੰਤੁ ਤਾਰ ਔ ਤੰਤੁ ਸੁਖ ਸਿੱਧਔਸਧੀ ਤੰਤੁ,
ਤੰਤੁ ਕਹੈਂ ਸੰਤਾਨ ਕੋ ਹਰਿਲਿਵ ਜਾਨਹੁ ਤੰਤੁ.
ਸਿੱਧਔਸਧੀ—ਪਰਖੀ ਹੋਈ ਦਵਾ, ਜੋ ਪੂਰਾ ਅਸਰ ਕਰੇ,
ਸੰਤਾਨ—ਔਲਾਦ.

## ਤੰਤ੍ਰ

(੧੩੧) ਸੇਨਾ ਨਿਯਮ ਅਧੀਨਤਾ ਜਾਦੂ ਔਸਧ ਤੰਤ੍ਰ.
ਤੰਤ੍ਰ ਦਾ ਅਰਥ ਹੈ-ਫ਼ੌਜ, ਕ਼ਾਯਦਾ, ਵਸ਼ ਵਿੱਚ ਹੋਣਾ, ਜਾਦੂ ਟੂਣਾ ਅਤੇ ਦਵਾਈ.

## ਦਕ੍ਸ਼

(੧੩੨) ਦਕ੍ਸ਼ ਚਤੁਰ ਪੰਡਿਤ ਰਵੀ ਔਰ ਪ੍ਰਜਾਪਤਿ ਨਾਮ.

---

* ਧੇਨੁਕ ਦੈਤ੍ਯ.

ਦਕ ਨਾਮ-ਦਾਨਾ, ਵਿਦ੍ਵਾਨ, ਸੂਰਯ, ਅਤੇ ਸ਼ਿਵ ਦੇ ਸਹੁਰੇ ਪ੍ਰਜਾਪਤੀ ਦਾ ਹੈ.

## ਦਰ

(੧੩੩) ਦਰ ਦਰਾਰ ਅਰੁ ਸ਼ੰਖ ਹੈ ਦਰ ਈਖਦ ਕੋ ਨਾਮ,
ਦਰ ਡਰ ਤੇਂ ਨਿਜ ਹਾਥ ਦੈ ਰਾਖਹੁ ਸੁੰਦਰ ਸ਼ਜ਼ਾਮ.

ਦਰਜ (ਤੇੜ), ਸ਼ੰਖ, ਥੰੜਾ, ਅਤੇ
ਖੋੜ ਦਾ ਨਾਮ ਦਰ ਹੈ.

## ਦਰਸ਼ਨ (ਦ੍ਰਸ਼ਨ)

(੧੩੪) ਦਰਸ਼ਨ ਸ਼ਾਸ੍ਤ੍ਰੁ ਪੇਖਨੋ ਨੇਤ੍ਰ ਸੁਪਨ ਕੋ ਜਾਨ.

ਦਰਸ਼ਨ ਸ਼ਬਦ ਦਾ ਅਰਥ ਹੈ-ਧਰਮਗ੍ਰੰਥ, ਦੀਦਾਰ, ਅੱਖ ਅਤੇ ਸੁਪਨਾ.

## ਦਲ

(੧੩੫) ਦਲ ਸੇਨਾ ਦਲ ਖੰਡ ਹੈ ਦਲ ਪਤ੍ਰ ਕੋ ਨਾਮ,
ਦਲ ਬਰਹੀ ਕੇ ਪੰਖ ਸ਼ਿਰ ਧਰੇ ਜੁ ਸੁੰਦਰ ਸ਼ਜ਼ਾਮ.

ਫ਼ੌਜ, ਟੁਕੜਾ, ਪੱਤਾ ਅਤੇ
ਮੋਰ ਦਾ ਪੰਖ ਦਲ ਕਹੇਜਾਂਦੇ ਹਨ.

## ਦਾਨ

(੧੩੬) ਦਾਨ ਦੇਇਬੋ ਦੇਯ ਵਥੁ ਗਜਮਦ ਕਹਿਯੇ ਦਾਨ,
ਦਾਨ ਵਿਭਾਗਰੁ ਭਾਗ ਹੈ ਚਰਾਗਾਹ ਪੁਨਿ ਜਾਨ.

ਦਾਨ ਸ਼ਬਦ ਦਾ ਅਰਥ ਹੈ-ਦੇਣਾ, ਦੇਣ ਯੋਗਯ ਵਸ੍ਤੁ, ਹਾਥੀ ਦਾ ਮਦ,
ਤਕਸੀਮ ਕਰਣਾ, ਛਾਂਦਾ ਅਤੇ ਪਸ਼ੂਆਂ ਦੇ ਚਰਣ ਦਾ ਸ੍ਥਾਨ.

## ਦ੍ਰੋਣ

(੧੩੭) ਦ੍ਰੋਣ ਕਾਕ ਅਰੁ ਦ੍ਰੋਣ ਗਿਰਿ ਕਰੂਆ ਵਾਰਿਜ ਦ੍ਰੋਣ.

ਕਾਂਉਂ, ਇੱਕ ਖ਼ਾਸ ਪਹਾੜ, ਮਿੱਟੀ ਦਾ ਕੁੱਜਾ ਅਤੇ ਕਮਲ ਦ੍ਰੋਣ ਹੈਨ.

## ਦ੍ਵਿਜ

(੧੩੮) ਤੀਨ ਵਰਨ ਪੰਛੀ ਬਹੁਰਿ ਦ੍ਵਿਜ ਕਹਿਯਤ ਹੈਂ ਦੰਤ.

ਤਿੰਨ ਵਰਣ ਜਿਨ੍ਹਾਂ ਦਾ ਗਾਯਤ੍ਰੀ ਨਾਲ ਸੰਸਕਾਰ ਹੁੰਦਾ ਹੈ, ਪੰਛੀ ਅਤੇ ਦੰਦ ਦ੍ਵਿਜ ਹੈਨ.

## ਧਨੰਜਯ

(੧੩੯) ਅਗਨਿ ਧਨੰਜਯ ਕਹਤ ਕਵਿ ਪਵਨ ਧਨੰਜਯ ਆਹਿ,
ਧਨਜੇਤਾ ਅਰਜੁਨ ਬਹੁਰਿ ਕ੍ਰਿਸਨ ਸਾਰਥੀ ਜਾਹਿ.

ਅੱਗ, ਸ਼ਰੀਰ ਦੀ ਉਹ ਪੌਣ ਜਿਸ ਨਾਲ ਮੁਰਦਾ ਫੁੱਲ ਜਾਂਦਾ ਹੈ,
ਧਨ ਜਿੱਤਣ ਵਾਲਾ ਅਤੇ ਅਰਜੁਨ ਧਨੰਜਯ ਹੈਨ.

## ਧਰਮ

(੧੪੦) ਧਰਮ ਨਿਯਮ ਮਤ ਰੀਤਿ ਗੁਣ ਨਯਾਯ ਔਰ ਯਮਰਾਜ.

ਧਰਮ ਦਾ ਅਰਥ ਹੈ-ਉਸੂਲ, ਮਜ਼੍ਹਬ, ਰਸਮ, ਵਸਫ਼, ਇਨਸਾਫ਼ ਅਤੇ ਧਰਮਰਾਜ.

## ਧਾਤੁ

(੧੪੧) ਧਾਤੁ ਆਦਿਕਾਰਣ ਵਿਸਯ ਮਸਦਰ ਧਾਤੂ ਤਤ੍ਵ.

ਧਾਤੂ ਦਾ ਅਰਥ ਹੈ-ਮੂਲਕਾਰਣ, ਸ਼ਬਦ ਸਪਰਸ਼ ਆਦਿ ਵਿਸ਼ਯ, ਮਸਦਰ, ਚਾਂਦੀ
ਸੁਇਨਾ ਆਦਿ ਧਾਤੁ ਅਤੇ ਪ੍ਰਿਥਿਵੀ ਜਲ ਆਦਿ ਤਤ੍ਵ.

## ਧਾਮ

(੧੪੨) ਧਾਮ ਤੇਜ ਅਰੁ ਧਾਮ ਤਨੁ ਧਾਮ ਕਿਰਨ ਗ੍ਰਿਹ ਧਾਮ.

ਰੋਸ਼ਨੀ, ਸ਼ਰੀਰ, ਕਿਰਨ ਅਤੇ ਘਰ ਧਾਮ ਆਖੀਦੇ ਹਨ.

## ਧਾਤ੍ਰਿ*–ਧਾਤ੍ਰੀ†

(੧੪੩) ਪਰਾਰਬਧ ਵਿਧਿ ਧਾਰਕਰੁ ਰਕ੍ਸ਼ਕ ਧਾਤ੍ਰਿ ਬਖਾਨ,
ਆਮਲਕੀ ਭੂ ਮਾਤ ਤਜੋਂ ਦਾਈ ਧਾਤ੍ਰੀ ਜਾਨ.

ਕਿਸਮਤ, ਬ੍ਰਹਮਾ, ਧਾਰਣ ਕਰਣ ਵਾਲਾ ਅਤੇ ਰਕ੍ਸ਼ਕ ਧਾਤ੍ਰਿ ਹੈਨ,
ਛੋਟੀ ਕਿਸਮ ਦਾ ਆਉਲਾ, ਪ੍ਰਿਥਿਵੀ, ਮਾਤਾ ਅਤੇ ਦਾਈ ਧਾਤ੍ਰੀ ਆਖੀਦੇ ਹੈਨ.

## ਧਿਖਣ (धिषणा)

(੧੪੪) ਧਿਖਣ ਕਹਾਵੈ ਚਤੁਰ ਨਰ ਪੰਡਿਤ ਔ ਗੁਰੁਦੇਵ.

ਚਤੁਰ, ਵਿਦ੍ਵਾਨ ਅਤੇ ਵ੍ਰਿਹਸਪਤਿ ਧਿਖਣ ਕਹੇਜਾਂਦੇ ਹਨ.

---

*धातृ. †धात्री·

## ਧੀ

(੧੪੫) ਇੱਛਾ ਬੁੱਧੀ ਵੇਨਤੀ ਚਤੁਰਾਈ ਧੀ ਜਾਨ.

## ਧ੍ਰੂਵ

(੧੪੬) ਧ੍ਰੂਵ ਨਿਸ਼ਚਲ ਸੰਯੋਗ ਧ੍ਰੂਵ ਧ੍ਰੂਵ ਧ੍ਰੂਵਪਦ ਧ੍ਰੂਵ ਤਾਲ,
ਧ੍ਰੋਵ ਨੇ ਪਾਯੋ ਉੱਚਪਦ ਗਾਇ ਗੁਨੇ ਗੋਪਾਲੋ.
ਧ੍ਰੂਵ ਸ਼ਬਦ ਦਾ ਅਰਥ ਹੈ-ਅਚਲ, ਗ੍ਰਹਾਂ ਦਾ ਸੰਯੋਗ, ਸੰਗੀਤ ਅਨੁਸਾਰ ਧ੍ਰੂਵਪਦ ਗੀਤ ਅਤੇ ਇੱਕ ਤਾਲ,
ਉੱਤਾਨਪਾਦ ਦਾ ਪੁਤ੍ਰ ਧ੍ਰੂਵ (ਜਿਸਨੂੰ ਹੁਣ ਲੋਕ ਧ੍ਰੂ ਤਾਰਾ ਆਖਦੇ ਹਨ).

## ਨਗ

(੧੪੭)ਨਗ ਕਹਿਯਤ ਦ੍ਰੁਮ ਨਗਰ ਨਗ ਨਗ ਥਾਵਰ ਨਗ ਧਾਮ,
ਨਗ ਗਿਰਿ ਜਿਹਿਂ ਤੇ ਕਾਨ੍ਹ ਕੋ ਭਯੋ ਸੁ ਨਗਧਰ ਨਾਮ.
ਨਗ ਅਖਾਉਂਦਾ ਹੈ-ਵਿਰਛ, ਸ਼ਹਿਰ, ਨਾ ਚੱਲਣ ਵਾਲਾ (ਅਚਲ), ਅਤੇ ਘਰ,
ਨਗ ਨਾਮ ਪਹਾੜ ਦਾ ਹੈ, ਗੋਵਰਧਨ ਪਹਾੜ ਚੱਕਣ ਕਾਰਣ ਕ੍ਰਿਸਨ ਜੀ ਦਾ ਨਾਮ ਨਗਧਰ ਹੋਯਾ.

## ਨਦ

(੧੪੮) ਸ਼ਰਸੰਭ ਦਰਯਾ ਬਹੁਰਿ ਸਾਂਡ ਬੈਲ ਨਦ ਨਾਮ.
ਸਰਕੁੜਾ, ਦਰਯਾ ਅਤੇ ਢੱਟਾ ਨਦ ਆਖੀਦੇ ਹਨ.

## ਨਭ

(੧੪੯) ਨਭ ਕੁਹੇੜਿ ਨਭ ਮੇਘ ਹੈ ਨਭ ਵਰਸਾ ਕੇ ਮਾਸ,
ਨਭ ਅਕਾਸ਼ ਜਿਮਿ ਬ੍ਰਹਮ ਕੋ ਘਟ ਘਟ ਵਿਖੇ ਨਿਵਾਸ.
ਨਭ ਦਾ ਅਰਥ ਹੈ-ਧੁੰਦ, ਬੱਦਲ, ਸਾਉਣ ਭਾਦੋਂ ਮਹੀਨੇ, ਅਤੇ ਆਕਾਸ਼.

## ਨਾਗ

(੧੫੦) ਨਾਗ ਪੌਨ ਔ ਨਾਗ ਗਜ ਨਾਗ ਦੁਸ੍ਰਨਰ ਵਾਮ,
ਨਾਗ ਸਰਪ ਵਿਸ ਕੇ ਲਿਯੇ ਸਿੱਧਮੰਤ੍ਰ ਹਰਿਨਾਮ.
ਸ਼ਰੀਰ ਦੀ ਉਹ ਪੌਣ ਜਿਸ ਨਾਲ ਡਕਾਰ ਆਉਂਦਾ ਹੈ, ਹਾਥੀ, ਦੁਸ੍ਰ ਟੇਢਾ ਆਦਮੀ, ਅਤੇ ਸੱਪ ਨਾਗ ਕਹੇਜਾਂਦੇ ਹਨ.

## ਨਿਸ਼ਾ

(੧੫੧) ਰਜਨਿ ਹਰਿਦ੍ਰਾ ਨਿਸ਼ਾ ਹੈ ਨਿਸ਼ਾ ਅਵਿਦਜਾ ਨਾਮ.
ਰਾਤ੍ਰਿ, ਹਲਦੀ ਅਤੇ ਅਵਿਦਯਾ ਦਾ ਨਾਮ ਨਿਸ਼ਾ ਹੈ.

## ਨੇਤ੍ਰ

(੧੫੨) ਨੇਤ੍ਰ ਨਯੰਤਾ ਨੈਨ ਹੈ ਮ੍ਰਿਗਮਦ ਨੇਤ੍ਰ ਕਹੰਤ,
ਨੇਤ੍ਰ ਗਜਾਨ ਜਬ ਜਗਮਗੈ ਤਬ ਦੇਖੈ ਭਗਵੰਤ.
ਆਗੂ (ਪੇਸ਼ਵਾ), ਅੱਖਾਂ, ਕਸਤੂਰੀ,
ਅਤੇ ਗਜਾਨ ਨੂੰ ਨੇਤ੍ਰ ਆਖੀਦਾ ਹੈ.

## ਨੰਦ

(੧੫੩) ਨੰਦ ਪੁਤ੍ਰ ਆਨੰਦ ਹੈ ਔਰ ਕ੍ਰਿਸਨ ਕੋ ਤਾਤ.
ਨੰਦ ਨਾਮ ਬੇਟੇ ਅਤੇ ਆਨੰਦ ਦਾ ਹੈ, ਕ੍ਰਿਸਨ ਜੀ ਦਾ ਪਾਲਕ ਪਿਤਾ ਭੀ ਨੰਦ ਹੈ.

## ਨੰਦਨ

(੧੫੪) ਨੰਦਨ ਦਾਯਕ ਅਨਦ ਕੋ ਚੰਦਨ ਵਨ ਘਨਦਾਤ,
ਨੰਦਨ ਕਹਿਯੇ ਪੁਤ੍ਰ ਜੋ ਹਰਸਾਵੈ ਪਿਤੁ ਮਾਤ.
ਨੰਦਨ ਦਾ ਅਰਥ ਹੈ-ਆਨੰਦ ਦੇਣ ਵਾਲਾ, ਚੰਦਨ ਅਤੇ ਇੰਦ੍ਰ (ਘਨਦਾਤ) ਦਾ ਬਾਗ,
ਪੁਤ੍ਰ ਨੂੰ ਨੰਦਨ ਆਖਦੇ ਹਨ ਜੋ ਮਾਤਾ ਪਿਤਾ ਨੂੰ ਪ੍ਰਸੰਨ ਕਰੈ.

## ਪਕ੍ਸ਼

(੧੫੫) ਪਕ੍ਸ਼ ਪੰਖ ਪਾਸ਼੍ਵ ਅਨੀ ਪੱਖ ਅਰਧ ਹੈ ਮਾਸ.
ਪਕ੍ਸ਼ ਦਾ ਅਰਥ ਹੈ-ਖੰਭ, ਪਾਸਾ, ਫੌਜ, ਤਰਫ਼ਦਾਰੀ, ਚੰਦ ਦੇ ਮਹੀਨੇ ਦਾ ਅੱਧਾ ਭਾਗ.

## ਪਟ

(੧੫੬) ਪਟ ਪਟਰਾ ਪਰਦਾ ਬਹੁਰਿ ਚਿਤ੍ਰ ਵਸਤ੍ਰ ਕੋ ਨਾਮ.
ਪਟ ਦਾ ਅਰਥ ਹੈ-ਪਟੜਾ, ਪੜਦਾ, ਤਸਵੀਰ ਅਤੇ ਕਪੜਾ.

## ਪਟੁ

(੧੫੭) ਪਟੁ ਤੀਛਨ ਪਟੁ ਤੜਿਤ ਦੁਤਿ ਪਟੁ ਨੀਰੋਗ ਕਹੰਤ,
ਪਟੁ ਪ੍ਰਵੀਣ ਸੋ ਜਗਤ ਮੇ ਭਜੈ ਜੁ ਕਮਲਾਕੰਤ.

ਪਟੁ ਨਾਮ ਤਿੱਖੇ ਦਾ ਹੈ, ਬਿਜਲੀ ਦੀ ਚਮਕ ਅਤੇ ਤਨਦੁਰੁਸ੍ਤ ਪਟੁ ਹੈ,
ਚਤੁਰ ਅਤੇ ਆਲਿਮ ਨੂੰ ਪਟੁ ਆਖਦੇ ਹਨ.

## ਪਤੰਗ

(੧੫੮) ਤਰੁਨ ਪਤੰਗ ਪਤੰਗ ਖਗ ਪਾਵਕ ਸ਼ਲਭ ਪਤੰਗ,
ਸਭ ਜਗ ਟੰਗ ਪਤੰਗ ਕੋ ਹਰਿ ਏਕੈ ਨਵਰੰਗ.

ਸੂਰਯ, ਪੰਛੀ, ਅਗਨੀ, ਟਿੱਡਾ, (ਭਮੱਕੜ) ਅਤੇ
ਇੱਕ ਵਿਰਛ ਪਤੰਗ ਹੈ ਜਿਸਦੀ ਲੱਕੜ ਉਬਾਲਕੇ ਲਾਲ ਰੰਗ ਕੱਢੀਦਾ ਹੈ,
ਜੋ ਕੱਚਾ ਹੁੰਦਾ ਹੈ.

## ਪਤ੍ਰ

(੧੫੯) ਪਤ੍ਰ ਪਰਣ ਖ਼ਤ ਪਤ੍ਰ ਰਥ ਵਾਹਨ ਪਤ੍ਰ ਸੁ ਚਿੱਤ,
ਪਤ੍ਰ ਪੰਖ ਵਿਧਿ ਨਹਿ ਦਿਯੇ ਉਡ ਮਿਲਤੇ ਹਰਿ ਮਿੱਤ.

ਵਿਰਛ ਦਾ ਪੱਤਾ, ਚਿੱਠੀ, ਰਥ, ਘੋੜਾ ਆਦਿ ਸਵਾਰੀ, ਦਿਲ,
ਅਤੇ ਪੰਖ (ਖੰਭ) ਦੀ ਪਤ੍ਰ ਸੰਗਯਾ ਹੈ.

## ਪਤ੍ਰੀ (ਪਤ੍ਰਿਨ੍)

(੧੬੦) ਪਤ੍ਰੀ ਤਰੁ ਪਤ੍ਰੀ ਕਮਲ ਪਤ੍ਰੀ ਬਹੁਰਿ ਵਿਹੰਗ,
ਪਤ੍ਰੀ ਸ਼ਰ ਧਨੁ ਹਾਥ ਜਿਹਿਂ ਸੋ ਸੇਵਹੁ ਸ਼੍ਰੀਰੰਗ.

ਵਿਰਛ, ਦਾ ਕਮਲ, ਪੰਛੀ,
ਅਤੇ ਤੀਰ ਪਤ੍ਰੀ ਹੈ, ਜਿਸਦੇ ਹੱਥ ਵਾਣ ਕਮਾਨ ਹੈ ਉਸ ਮਾਯਾਪਤਿ ਨੂੰ ਸੇਵਨ ਕਰੋ.

## ਪਯ (ਪਯਸ੍)

(੧੬੧) ਵੀਰਯ ਰਸ ਪਾਨੀ ਦੁਗਧ ਬਲ ਕੋ ਪਯ ਕਹਿਯੰਤ.

ਪਯ ਦਾ ਅਰਥ ਹੈ-ਮਣੀ, ਕਿਸੇ ਵਸਤੁ ਦਾ ਸਾਰ, ਜਲ, ਦੁੱਧ ਅਤੇ ਤਾਕ਼ਤ.

## ਪਯੋਧਰ

(੧੬੨) ਮੇਘ ਅਰਕ ਕੁਚ ਸ਼ੈਲ ਦ੍ਰਮ ਊਧ ਪਯੋਧਰ ਆਹਿ.

ਬੱਦਲ, ਸੂਰਯ, ਮੰਮਾ (ਪਿਸ੍ਤਾਨ), ਪਹਾੜ, ਵਿਰਛ, ਪਸ਼ੂ ਦਾ ਲੇਵਾ ਪਯੋਧਰ ਹੈਨ.

## ਪਰਿਘ

(੧੬੩) ਪਰਿਘ ਵਜ੍ਰ ਪਰਵਤ ਪਰਿਘ ਵਿਘਨ ਕਿਵਾੜ ਦਿਨੇਸ਼,

ਪਰਿਘ ਵਾਣ ਜਲ ਥਲ ਨਦੀ ਰਵਿ ਸ਼ਸਿ ਕੋ ਪਰਿਵੇਸ.
ਪਰਿਘ ਦਾ ਅਰਥ ਹੈ- ਇੰਦ੍ਰ ਦੀ ਗਦਾ, ਪਹਾੜ, ਰੁਕਾਵਟ, ਤਖਤੇ, ਸੂਰਯ,
ਤੀਰ, ਪਾਣੀ, ਖ਼ੁਸ਼ਕ ਮੈਦਾਨ, ਦਰਯਾ, ਸੂਰਯ ਅਤੇ ਚੰਦ ਦਾ ਪਰਿਵਾਰ (Halo)

## ਪਲ

(੧੬੪) ਪਲ ਆਮਿਸ ਕੋ ਕਹਤ ਕਵਿ ਖਟਉਸਾਸ ਪਲ ਹੋਯ,
ਪਲ ਜੁ ਪਲਕ ਹਰਿ ਵਿਚ ਪਰੇ ਭਕ੍ਰਨ ਯੁਗ ਸ਼ਤ ਸੋਯ.
ਪਲ ਨਾਮ-ਮਾਸ ਅਤੇ ਛੀ ਸ੍ਵਾਸਮਾਤ੍ਰ ਸਮੇ ਦਾ ਹੈ,
ਪਲ ਪਲਕ (ਅੱਖ ਦੇ ਪੜਦੇ) ਦਾ ਨਾਮ ਹੈ.

## ਪਲਾਸ਼

(੧੬੫) ਹਰਿਤ ਪਲਾਸ਼ ਸੁ ਪੁਸਪ ਦਲ ਪਤ੍ਰ ਰੁ ਢਾਕ ਪਲਾਸ਼.
ਹਰੇ ਰੰਗ ਵਾਲਾ, ਫੁੱਲ ਦੀ ਪਾਂਖੁੜੀ, ਪੱਤਾ ਅਤੇ ਢੱਕ ਵਿਰਛ ਪਲਾਸ਼ ਹੈਨ.

## ਪੁਸਕਰ

(੧੬੬) ਪੁਸਕਰ ਜਲ ਸਰ ਜਲਜ ਨਭ ਪੁਸਕਰ ਸੁੰਡ ਗਇੰਦ,
ਪੁਸਕਰ ਤੀਰਥ ਸ਼ੰਭੁ ਹੈ ਪੁਸਕਰ ਸ਼੍ਰੀ ਗੋਬਿੰਦ.
ਪਾਣੀ, ਤਾਲ, ਕਮਲ, ਆਕਾਸ਼, ਹਾਥੀ ਦੀ ਸੁੰਡ,
ਅਜਮੇਰ ਪਾਸ ਇੱਕ ਤੀਰਥ, ਸ਼ਿਵ ਅਤੇ ਵਿਸਨੁ ਪੁਸਕਰ ਕਹੇਜਾਂਦੇ ਹੈਨ.

## ਪੁੰਡਰੀਕ

(੧੬੭) ਪੁੰਡਰੀਕ ਸਾਯਕ ਕਹਤ ਪੁੰਡਰੀਕ ਆਕਾਸ਼,
ਪੁੰਡਰੀਕ ਸਿਤ ਕਮਲ ਹੈ ਜਾਂਮੇ ਕਮਲਾਵਾਸ.
ਤੀਰ ਅਤੇ ਆਕਾਸ਼ ਪੁੰਡਰੀਕ ਹੈ,
ਚਿੱਟੇ ਰੰਗ ਦਾ ਕਮਲ ਪੁੰਡਰੀਕ ਹੈ, ਜਿਸ ਵਿੱਚ ਲੱਛਮੀ ਰਹਿੰਦੀ ਹੈ.

## ਪੋਤ

(੧੬੮) ਪੋਤ ਕਹਾਵੈ ਨਿਪਟ ਸ਼ਿਸ਼ੁ ਪੋਤ ਨਵੀਨ ਅਨੂਪ,
ਪੋਤ ਨਾਵ ਜਿਮਿ ਜਲਧਿ ਮੇ ਹਰੀਨਾਮ ਸੁਖਰੂਪ.
ਤਿੰਨ ਵਰ੍ਹੇ ਦੀ ਉਮਰ ਤੀਕ ਦਾ ਬੱਚਾ, ਨਵਾਂ ਅਤੇ ਅਣੋਖਾ,
ਅਰੁ ਜਹਾਜ ਪੋਤ ਕਹੇਜਾਂਦੇ ਹਨ.

## ਪੰਥੀ

(੧੬੯) ਪੰਥੀ ਸ਼ਸ਼ਿ ਪੰਥੀ ਮਦਨ ਪੰਥੀ ਗ੍ਰਹ ਪ੍ਰਚੰਡ,
ਪੰਥੀ ਪਥਿਕ ਰੁ ਰਾਹੁ ਹੈ ਜਿਹਿੰ ਹਰਿ ਕੀਨੋ ਖੰਡ.

ਚੰਦ੍ਰਮਾ, ਕਾਮ, ਤੇਂਦੂਆ,
ਰਾਹੀ ਅਤੇ ਰਾਹੂ, ਜਿਸ ਨੂੰ ਵਿਸ਼ਨੂ ਨੇ ਕੱਟਿਆ ਸੀ, ਪੰਥੀ ਕਹਾਉਂਦੇ ਹਨ.

## ਪ੍ਰਸਾਦ

(੧੭੦) ਨਿਰਮਲਤਾ ਭੇਟਾ ਕ੍ਰਿਪਾ ਸ਼ਾਂਤਿ ਸਹਾਯ ਪ੍ਰਸਾਦ.

ਪ੍ਰਸਾਦ ਦਾ ਅਰਥ ਹੈ-ਸਫ਼ਾਈ, ਨਜ਼ਰਾਨਾ, ਮਿਹਰਬਾਨੀ, ਸ਼ਾਂਤਿ ਅਤੇ ਇਮਦਾਦ.

## ਪ੍ਰਕ੍ਰਿਤਿ

(੧੭੧) ਪ੍ਰਕ੍ਰਿਤਿ ਸੁਭਾਵਾਚਾਰ ਹੈ .ਕੁਦਰਤ ਕਾਰਣਮੂਲ.

ਪ੍ਰਕ੍ਰਿਤਿ ਸ਼ਬਦ ਦਾ ਅਰਥ ਹੈ- ਸੁਭਾਉ, ਚਾਲਚਲਨ, .ਕੁਦਰਤ ਅਤੇ ਜਗਤ ਦਾ ਮੂਲਕਾਰਣ ਮਾਯਾ.

## ਫਲ

(੧੭੨) ਵਾਣ ਖੜਗਮੁਖ ਲਾਭ ਫਲ ਵਜਾਜ ਬਹੁਰਿ ਫਲ ਮਾਨ,
ਅੰਡਕੋਸ਼ ਪਰਿਣਾਮ ਕੋ ਕਵਿ ਫਲ ਕਰਤ ਬਖਾਨ.

ਤੀਰ ਅਤੇ ਤਲਵਾਰ ਦੀ ਨੋਕ, ਮੁਨਾਫ਼ਾ, ਵਿਰਛ ਦਾ ਫਲ, ਸੂਦ,
ਫ਼ੋਤੇ ਅਤੇ ਨਤੀਜਾ ਫਲ ਕਹੇਜਾਂਦੇ ਹਨ.

## ਫਾਲਗੁਨ

(੧੭੩) ਪਾਂਡਵ ਅਰਜੁਨ ਸ਼ਿਸ਼ਿਰ ਕੋ ਮਾਸ ਫਾਲਗੁਨ ਜਾਨ.

ਰਾਜਾ ਪੰਡੂ ਦਾ ਪੁਤ੍ਰ ਅਰਜੁਨ ਅਤੇ ਫੱਗੁਣ ਮਹੀਨਾ ਫਾਲਗੁਨ ਹੈਨ.

## ਬਰਹੀ (ਬਰ੍ਹਿਨ੍)

(੧੭੪) ਬਰਹੀ ਦ੍ਰਮ ਬਰਹੀ ਅਗਨਿ ਬਰਹੀ ਕੁਰਕਟ ਨਾਮ,
ਬਰਹੀ ਮੋਰ ਕਿਸ਼ੋਰ ਕੇ ਚੰਦ੍ਰ ਧਰੇ ਸਿਰ ਸ਼ਜਾਮ,

ਬਰਹੀ ਦਾ ਅਰਥ-ਵਿਰਛ, ਅਗਨਿ, ਮੁਰਗਾ,
ਅਤੇ ਮੋਰ, ਜਿਸ ਦੇ ਪੰਖਾਂ ਦਾ ਮੁਕਟ ਕ੍ਰਿਸ਼ਨ ਜੀ ਨੇ ਪਹਿਨਿਆ.

## ਬਲ

(੧੭੫) ਬਲ ਵੀਰਯ ਧੀਰਜ ਧਰਮ ਬਲ ਨ੍ਰਿਪਦਲ ਕੋ ਨਾਮ,
ਬਲ ਸਾਹਸ ਬਲ ਦੈਤ ਪੁਨਿ ਬਲ ਕਹਿਯੇ ਬਲਰਾਮ.

ਤਾਕ਼ਤ, ਧੀਰਯ, ਧਰਮ, ਰਾਜਾ ਦੀ ਫੌਜ,
ਹਿੰਮਤ, ਇੱਕ ਖਾਸ ਦੈਤ੍ਯ ਅਤੇ ਕ੍ਰਿਸ਼ਨ ਜੀ ਦਾ ਭਾਈ ਬਲਭਦ੍ਰ ਬਲ ਆਖੀਦੇ ਹਨ.

## ਬਲਾ

(੧੭੬) ਬਲਾ ਬਲਵਤੀ ਧਰਨਿ ਪੁਨਿ ਬਲਾ ਔਸਧੀ ਹੋਇ,
ਬਲਾ ਚੰਚਲਾ ਲਛਮੀ ਜਿਹਿਂ ਜਾਚੈ ਸਭਕੋਇ.

ਬਲਾ ਦਾ ਅਰਥ ਹੈ-ਬਲਵਾਲੀ, ਪ੍ਰਿਥਿਵੀ, ਦਵਾ,
ਚਾਲਾਕ ਇਸਤ੍ਰੀ ਅਤੇ ਲਛਮੀ.

## ਬਲਿ

(੧੭੭) ਬਲਿ ਭੇਟਾ ਬਲਿ ਰਾਜਕਰ ਬਲਿ ਭੋਜਨ ਬਲਿ ਭਾਗ,
ਬਲਿ ਰਾਜਾ ਬਲਿ ਅਸੁਰ ਕੋ ਵਾਮਨ ਖੰਡਯੋ ਯਾਗ.

ਭੇਟਾ (ਨਜ਼ਰ), ਰਾਜਾ ਦਾ ਟੈਕਸ, ਭੋਜਨ ਅਤੇ ਹਿੱਸਾ (ਛਾਂਦਾ),
ਰਾਜਾ ਅਤੇ ਇੱਕ ਅਸੁਰ ਜਿਸ ਦਾ ਯੱਗ ਵਾਮਨ ਭਗਵਾਨ ਨੇ ਖੰਡਨ ਕੀਤਾ,
ਬਲਿ ਆਖੀਦੇ ਹੈਨ.

## ਬਾਣ

(੧੭੮) ਬਾਣ ਕਹਾਵੈ ਬਲਿਤਨਯ ਸ਼ਰ ਸ਼ਰਕਾਂਡ ਸੁ ਬਾਣ.

ਬਲਿ ਰਾਜਾ ਦਾ ਪੁਤ੍ਰ ਅਸੁਰ ਬਾਣ ਹੈ, ਕਾਨਾ ਅਤੇ ਤੀਰ ਦਾ ਨਾਮ ਬਾਣ ਹੈ.

## ਬਾਲ

(੧੭੯) ਬਾਲ ਸ਼ਿਰੋਰੁਹ ਬਾਲ ਸ਼ਿਸ਼ੁ ਮੂਰਖ ਕਹਿਯੇ ਬਾਲ.

ਕੇਸ਼, ਬੱਚਾ ਅਤੇ ਅਗਜਾਨੀ ਦੀ ਬਾਲ ਸੰਗਯਾ ਹੈ.

## ਬਿੰਬ

(੧੮੦) ਸ਼ਸ਼ਿ ਰਵਿ ਮੰਡਲ ਮੂਰਤੀ ਪ੍ਰਤਿਬਿੰਬੀ ਪ੍ਰਤਿਬਿੰਬ,
ਦਰਪਨ ਗੋਧਾਸੁਤ ਬਹੁਰਿ ਕਵਿ ਭਾਖਤ ਹੈ ਬਿੰਬ.

ਬਿੰਬ ਸ਼ਬਦ ਦਾ ਅਰਥ ਹੈ-ਚੰਦ੍ਰਮਾ ਅਤੇ ਸੂਰਯ ਦਾ ਗੋਲ ਚਕ੍ਰ, ਤਸਵੀਰ, ਜਸ

ਵਸਤੂ ਦਾ ਅਕਸ ਪੈਂਦਾ ਹੈ ਅਤੇ ਅਕਸ,
ਸ਼ੀਸ਼ਾ,' ਗੁਹੀਰਾ ਜੋ ਗੋਹ ਦੇ ਪੇਟ ਤੋਂ ਕਾਲੇ ਸਰਪ ਦੇ ਸੰਯੋਗ ਕਰਕੇ ਪੈਦਾ ਹੁੰਦਾ ਹੈ.

## ਬੁਧ

(੧੮੧) ਬੁਧ ਪੰਡਿਤ ਕੋ ਕਹਤ ਹੈਂ ਬੁਧ ਸ਼ਸ਼ਿਸੁਤ ਕੋ ਨਾਮ,
ਬੁਧ ਹਰਿ ਕੇ ਅਵਤਾਰ ਇਕ ਬੁਧ ਧਾਰਤ ਜੋ ਗਜਾਨ.
ਬੁਧ ਨਾਮ-ਪੰਡਿਤ ਅਤੇ ਚੰਦ੍ਰਮਾ ਦੇ ਪੁਤ੍ਰ ਬੁਧ ਗ੍ਰਹ ਦਾ ਹੈ,
ਵਿਸ਼ਨੁ ਦਾ ਅਵਤਾਰ ਇੱਕ ਬੁਧ (ਸ਼ਾਕਯ ਮੁਨਿ ਗੌਤਮ) ਹੈ, ਅਤੇ ਗਜਾਨੀ ਬੁਧ ਹੈ.

## ਬ੍ਰਹਮ

(੧੮੨) ਬ੍ਰਹਮ ਬ੍ਰਹਮ ਅਰੁ ਗਜਾਨ ਵਿਧਿ ਬ੍ਰਹਮ ਵੇਦ ਦਿਜ ਜੀਵ.
ਬ੍ਰਹਮ ਦਾ ਅਰਥ ਹੈ-ਕਰਤਾਰ, ਗਜਾਨ, ਬ੍ਰਹਮਾ, ਵੇਦ, ਬ੍ਰਾਹਮਣ ਅਤੇ ਜੀਵਾਤਮਾ.

## ਭਗ

(੧੮੩) ਪਰਾਰਬਧ ਸੂਰਯ ਬਹੁਰਿ ਪ੍ਰਭੁਤਾ ਰਖ਼ਕ ਪ੍ਰੇਮ,
ਆਨੰਦ ਯੋਨਿ ਵਿਭਾਜਕਰੁ ਭਗ ਕਹਿਯਤ ਹੈ ਛੇਮ.
ਕਿਸਮਤ, ਸੂਰਯ, ਹਸ਼ਮਤ, ਰੱਛਿਆ ਕਰਣ ਵਾਲਾ, ਮੁਹੱਬਤ,
ਖ਼ੁਸ਼ੀ, ਇਸਤ੍ਰੀ ਦਾ ਗੁਪਤ ਅੰਗ, ਵੰਡਣ ਵਾਲਾ ਅਤੇ ਕਲਯਾਣ ਦਾ ਨਾਮ ਭਗ ਹੈ.

## ਭਵ

(੧੮੪) ਭਵ ਸ਼ੰਕਰ ਸੰਸਾਰ ਭਵ ਭਵ ਕਹਿਯੇ ਕਲਜਾਨ,
ਭਵ ਧਨ ਭਵ ਹੈ ਜਨਮ ਸ਼ੁਭ ਜੌ ਭਜਿਯੇ ਭਗਵਾਨ.
ਸ਼ਿਵ, ਜਗਤ, ਮੰਗਲ (ਕੁਸ਼ਲ),
ਦੌਲਤ ਅਤੇ ਜਨਮ ਦਾ ਨਾਮ ਭਵ ਹੈ.

## ਭੁਵਨ

(੧੮੫) ਅਸ੍ਤਿ ਜਗਤ ਵਥੁ ਭੂਮਿ ਨਭ ਗ੍ਰਿਹ ਕੋ ਭੁਵਨ ਕਹੰਤ.
ਅਸ੍ਤਿਤ੍ਵ (ਹੋਂਦ), ਸੰਸਾਰ, ਵਸ੍ਤੂ, ਪ੍ਰਿਥਿਵੀ, ਆਕਾਸ਼ ਅਤੇ ਘਰ ਨੂੰ ਭੁਵਨ ਆਖਦੇ ਹਨ.

## ਭੂਧਰ

(੧੮੬) ਜ਼ਿਮੀਦਾਰ ਗਿਰਿ ਨ੍ਰਿਪਤਿ ਪੁਨਿ ਭੂਧਰ ਕਹੈਂ ਵਰਾਹ.
ਭੂਧਰ ਦਾ ਅਰਥ ਹੈ-ਜ਼ਿਮੀਨ ਦਾ ਮਾਲਿਕ, ਪਹਾੜ, ਰਾਜਾ ਅਤੇ ਵਰਾਹ ਅਵਤਾਰ.

## ਭੰਗ

(੧੮੭) ਭਾਂਗ ਭਿੰਨਤਾ ਵਕ੍ਰਤਾ ਪਤਨ ਪਰਾਜਯ ਭੰਗ.
ਭੰਗ ਦਾ ਅਰਥ ਹੈ-ਵਿਜੀਆ, ਜੁਦਾਈ, ਭ੍ਰਮ, ਗਿਰਾਉ, ਸ਼ਿਕਸ੍ਤ.

## ਮਤਿ

(੧੮੮) ਭਕ੍ਤਿ ਪ੍ਰਾਥਨਾ ਸੰਮਤੀ ਬੁਧਿ ਵਿਬੇਕ ਮਤਿ ਹੋਯ.
ਉਪਾਸਨਾ, ਵੇਨਤੀ, ਰਾਯ, ਬੁੱਧਿ, ਤਮੀਜ਼ ਨੂੰ ਮਤਿ ਆਖਦੇ ਹਨ.

## ਮਧੁ

(੧੮੯) ਮਧੁ ਵਸੰਤ ਮਧੁ ਚੈਤ੍ਰ ਦ੍ਰੁਮ ਮਧੁ ਮਦਿਰਾ ਮਕਰੰਦ,
ਮਧੁ ਘ੍ਰਿਤ ਮਧੁ ਪਯ ਮੋਧੁ ਸੁਧਾ ਮਧੁ ਸੂਦਨ ਗੋਵਿੰਦ.
ਮਧੁ ਦਾ ਅਰਥ ਹੈ-ਵਸੰਤ ਰੁਤ, ਚੇਤ ਮਹੀਨਾ, ਮਹੂਏ ਦਾ ਵਿਰਛ, ਸ਼ਰਾਬ, ਫੁੱਲ ਦਾ ਮਿਠਾਸ,
ਘੀ, ਦੁੱਧ, ਅਮ੍ਰਿਤ ਅਤੇ ਇੱਕ ਦੈਂਤ ਜਿਸ ਨੂੰ ਵਿਸ਼ਨੂ ਨੇ ਮਾਰਿਆ.

## ਮਾਨ

(੧੯੦) ਸੰਮਤਿ ਇੱਛਾ ਮਾਪ ਅਰੁ ਤੋਲ ਕ੍ਰੋਧ ਸਨਮਾਨ,
ਉਦਾਹਰਣ ਮੂਰਤਿ ਬਹੁਰਿ ਮਾਨ ਕਹੈਂ ਅਭਿਮਾਨ.
ਮਾਨ ਸ਼ਬਦ ਦਾ ਅਰਥ ਹੈ-ਰਾਯ ਦਾ ਮਿਲਨਾ, ਖ੍ਵਾਹਿਸ਼, ਮਿਣਤੀ, ਵਜ਼ਨ, ਗੁੱਸਾ, ਆਦਰ,
ਮਿਸਾਲ, ਤਸਵੀਰ ਅਤੇ ਹੰਕਾਰ.

## ਮਾਯਾ

(੧੯੧) ਮਾਯਾ ਛਲ ਮਾਯਾ ਦਯਾ ਮਾਯਾ ਨੇਹ ਕਹੰਤ,
ਮਾਯਾ ਸ਼ਕ੍ਤੀ ਬ੍ਰਹਮ ਕੀ ਮੋਹੇ ਜੀਵ ਅਨੰਤ.
ਧੋਖਾ, ਕ੍ਰਿਪਾ, ਮੁਹੱਬਤ,
ਜਗਤ ਦਾ ਕਾਰਣਰੂਪ ਕਰਤਾਰ ਦੀ ਸ਼ਕ੍ਤਿ ਮਾਯਾ ਹੈ.

## ਮਾਰ

(੧੯੨) ਮਾਰ ਵਿਘਨ ਵਿਸ਼ ਮਾਰ ਪੁਨਿ ਮਾਰ ਕਹਾਵੈ ਕਾਮ,
ਮਾਰ ਸਰਪ ਅਰੁ ਮ੍ਰਿਤ੍ਯੁ ਤੇਂ ਰਕ੍ਸ਼ਕ ਹਰਿ ਕੋ ਨਾਮ.

ਮਾਰ ਦਾ ਅਰਥ ਹੈ-ਵਿਘਨ, ਜ਼ਹਿਰ, ਕਾਮਦੇਵ,
ਸੱਪ ਅਤੇ ਮੌਤ.

## ਮਿਤ੍ਰ

(੧੯੩) ਮਿਤ੍ਰ ਭਾਨੁ ਕੋ ਕਹਿਤ ਕਵਿ ਮਿਤ੍ਰ ਅਗਨਿ ਕੋ ਨਾਮ,
ਮਿਤ੍ਰ ਮਿਤ੍ਰ ਸਭ ਜਗਤ ਕੇ ਏਕੈ ਸੁੰਦਰ ਸ਼ਜਾਮ.

ਮਿਤ੍ਰ ਨਾਮ—ਸੂਰਯ ਅਤੇ ਅਗਨਿ ਦਾ ਹੈ,
ਮਿਤ੍ਰ ਦੋਸ੍ਤ ਨੂੰ ਆਖਦੇ ਹਨ.

## ਮੰਤ੍ਰ

(੧੯੪) ਮੰਤ੍ਰ ਮਸ਼ਵਰਾ ਵੇਨਤੀ ਵਜਾਖਜਾ ਜਾਦੂ ਜਾਪ.

ਸਲਾਹ, ਪ੍ਰਾਰਥਨਾ, ਬਜਾਨ ਕਰਨਾ, ਜਾਦੂ ਟੂਣਾ ਅਤੇ ਜਪਣ ਯੋਗਜ ਵਾਕ ਨੂੰ ਮੰਤ੍ਰ ਆਖੀਦਾ ਹੈ.

## ਮੰਥੀ (मन्थिन्)

(੧੯੫) ਮੰਥੀ ਸਸਿ ਮੰਥੀ ਮਦਨ ਮੰਥਿ ਸੋਮਰਸ ਜਾਨ,
ਮਥਨ ਕਰੰਤਾ ਮੰਥਿ ਹੈ ਰਾਹੁ ਮੰਥੀ ਮਾਨ.

ਚੰਦ੍ਰਮਾ, ਕਾਮਦੇਵ, ਸੋਮ ਨਾਮ ਦੀ ਸ਼ਰਾਬ,
ਰਿੜਕਨ ਵਾਲਾ ਅਤੇ ਰਾਹੂ ਗ੍ਰਹ ਮੰਥੀ ਕਹੇਜਾਂਦੇ ਹਨ.

## ਮੰਦ

(੧੯੬) ਮੰਦ ਸਨੀਚਰ ਆਲਸੀ ਧੀਰੇ ਤਜੋਂ ਅਘ ਮੰਦ,
ਮੰਦ ਮੂਢਨਰ ਜਗਤ ਮੇ ਜੇ ਨ ਭਜੈਂ ਜਗਬੰਦ.

ਮੰਦ ਦਾ ਅਰਥ ਹੈ-ਸ਼ਨੈਸ਼੍ਚਰ ਗ੍ਰਹ, ਸੁਸਤ, ਧੀਰੇ ਧੀਰੇ (ਸ਼ਨੈ ਸ਼ਨੈ), ਪਾਪ,
ਅਤੇ ਮੂਰਖ (ਕਮਅਕ਼ਲ).

## ਯਮ

(੧੯੭) ਮਨ ਇੰਦ੍ਰਯ ਵਸ਼ਿਕਾਰ ਯਮ ਯਮਲ ਮ੍ਰਿਤਯੁ ਕੋ ਦੇਵ.

ਯਮ ਦਾ ਅਰਥ ਹੈ-ਆਪਣੇ ਆਪ ਨੂੰ ਕ਼ਾਬੂ ਰੱਖਣ ਵਾਲਾ, ਜੋੜਾ ਅਤੇ ਮੌਤ ਦਾ ਦੇਵਤਾ,

## ਯੰਤ੍ਰ

(੧੯੮) ਵਿਘਨ ਪ੍ਰਬੰਧ ਸਹਾਯਤਾ ਕਲ ਕੋ ਕਹਿਯੇ ਯੰਤ੍ਰ.

ਰੁਕਾਵਟ, ਇੰਤਜ਼ਾਮ, ਇਮਦਾਦ, ਕਲਾ (ਮਸ਼ੀਨ) ਨੂੰ ਯੰਤ੍ਰ ਆਖੀਦਾ ਹੈ.

## ਰਸ

(੧੯੯) ਰਸ ਖਟ ਨਵ ਜਲ ਸਾਰ ਰੁਚਿ ਸੁੰਦਰਤਾ ਅਰੁ ਪ੍ਰੇਮ,
ਰਸ ਔਸ਼ਧ ਘ੍ਰਿਤ ਅਮ੍ਰਿਤ ਹੈ ਰਸ ਆਨਦ ਰਸ ਛੇਮ.

ਰਸ ਸ਼ਬਦ ਦਾ ਅਰਥ ਹੈ-ਰਸਨਾ ਦੇ ਛੀ ਰਸ*, ਕਾਵਜ਼ ਦੇ ਨੌ ਰਸ†, ਪਾਨੀ, ਕਿਸੇ ਵਸ੍ਤੁ ਦਾ ਸਾਰ (ਤਤ੍ਵ), ਇੱਛਾ, ਖ਼ੂਬਸੂਰਤੀ, ਪ੍ਰੇਮ,
ਪਾਰੇ ਆਦਿ ਧਾਤੁ ਨੂੰ ਮਾਰਕੇ ਬਣਾਈ ਹੋਈ ਦਵਾ, ਘੀ, ਅਮ੍ਰਿਤ ਅਤੇ ਮੁਕ੍ਤਿ.

## ਰਸ਼ਨਾ ਅਤੇ ਰਸਨਾ

(੨੦੦) ਰਸ਼ਨਾ ਕਾਂਚੀ ਕੋ ਕਹਤ ਰਸ਼ਨਾ ਕਹਿਯੇ ਦਾਮ,
ਰਸਨਾ ਜਿਹਵਾ ਸੋ ਭਲੀ ਜੋ ਸਿਮਰਤ ਹਰਿ ਨਾਮ.

ਰਸ਼ਨਾ ਨਾਮ-ਧਾਤੁ ਦੀ ਤੜਾਗੀ ਅਤੇ ਰੱਸੀ ਦਾ ਹੈ,
ਰਸਨਾ ਜੀਭ ਨੂੰ ਆਖਦੇ ਹਨ.

## ਰਜ

(੨੦੧) ਰਜ ਰਾਜਸ ਮਕਰੰਦ ਰਜ ਰਜ ਯੁਵਤੀ ਮੇ ਹੋਯ,
ਨਭ‡ ਧੂਲੀ ਅਪਵਿਤ੍ਰਤਾ ਸੁਕ੍ਰਿਤ ਜਲ ਕਰ ਧੋਯ.

ਰਜ ਦਾ ਅਰਥ ਹੈ- ਰਜੋਗੁਣ, ਫੁੱਲ ਦੀ ਮਿੱਠੀ ਧੂਲਿ (Pollen), ਇਸਤ੍ਰੀ ਦੀ ਰਿਤੁ,
ਆਕਾਸ਼, ਗਰਦ ਅਤੇ ਅਪਵਿਤ੍ਰਤਾ, ਜਿਸ ਨੂੰ ਪਵਿਤ੍ਰ ਕਰਮ ਰੂਪੀ ਜਲ ਨਾਲ ਧੋਵੋ.

## ਰਤਿ

(੨੦੨) ਪ੍ਰੀਤਿ ਕਾਮਤਿਯ ਮੈਥੁਨਹਿਂ ਰਤਿ ਕਹਿਤੇ ਵਿਦ੍ਵਾਨ.

ਮੁਹੱਬਤ, ਕਾਮ ਦੀ ਇਸਤ੍ਰੀ ਅਤੇ ਭੋਗ ਨੂੰ ਰਤਿ ਆਖਦੇ ਹਨ.

## ਰਾਜੀਵ

(੨੦੩) ਰਾਜਿਵ ਸ਼ਸ਼ਿ ਰਾਜਿਵ ਅਨਿਲ ਰਾਜਿਵ ਮੁਕਤਾ ਮੀਨ,

---

* ਮਿੱਠਾ, ਖੱਟਾ, ਨਮਕੀਨ, ਤਿੱਖਾ (ਚਰਪਰਾ), ਕੌੜਾ, ਕਸੈਲਾ.

† ਸ਼ਿੰਗਾਰ, ਹਾਸ੍ਯ, ਕਰੁਣਾ, ਰੌਦ੍ਰ, ਵੀਰ. ਭਯ, ਬੀਭਤਸ, ਅਦਭੁਤ, ਸ਼ਾਂਤ.

‡ ਰ ਜ ਸ੍

ਰਾਜਿਵ ਛੀਲਜੋ ਅਰੁ ਕਮਲ ਵਾਸ ਰਮਾ ਜਹਿਂ ਕੀਨ.
ਰਾਜੀਵ ਸ਼ਬਦ ਦਾ ਅਰਥ ਹੈ-ਚੰਦ੍ਰਮਾ, ਪੌਣ, ਮੋਤੀ, ਮੱਛੀ,
ਛਿੱਲੀਹੋਈ ਵਸਤੂ ਅਤੇ ਕੋਲਫੁੱਲ, ਜਿਸ ਵਿੱਚ ਲੱਛਮੀ (ਕਮਲਾ) ਵਸਦੀ ਹੈ.

## ਰੁਦ੍ਰ

(੨੦੪) ਰੁਦ੍ਰ ਭਯੰਕਰ ਕ੍ਰੋਧਯੁਤ ਸ਼ਿਵ ਏਕਾਦਸ਼ ਨਾਮ.
ਰੁਦ੍ਰ ਸ਼ਬਦ ਦਾ ਅਰਥ ਹੈ-ਭਯਾਨਕ, ਕ੍ਰੋਧ, ਸ਼ਿਵ ਅਤੇ ਗਯਾਰਾਂ ਦੀ ਗਿਣਤੀ.

## ਰੰਭਾ

(੨੦੫) ਰੰਭਾ ਕਹਿਯੇ ਅਪਸਰਾ ਰੰਭਾ ਕਦਲੀ ਨਾਮ,
ਰੰਭਾ ਬਹੁਰੋ ਗਾਯਧੁਨਿ ਜਿਹਿਂ ਮੋਹੇ ਘਨਸ਼ਜਾਮ.
ਰੰਭਾ ਇੱਕ ਖ਼ਾਸ ਅਪਸਰਾ ਹੈ, ਕੇਲੇ ਦਾ ਨਾਮ ਰੰਭਾ ਹੈ,
ਗਊ ਦੇ ਰੰਭਣ ਨੂੰ ਰੰਭਾ ਆਖੀਦਾ ਹੈ.

## ਲਘੁ

(੨੦੬) ਕੋਮਲ ਛੋਟਾ ਤੁੱਛ ਅਰੁ ਹਲਕਾ ਸੁਗਮ ਅਜਾਨ,
ਇਕ ਮਾਤ੍ਰਾ ਕੋ ਵਰਣ ਤਜੋਂ ਫੁਰਤੀਲਾ ਲਘੁ ਮਾਨ.
ਲਘੁ ਦਾ ਅਰਥ ਹੈ-ਮੁਲਾਯਮ, ਪਸੁਕੱਦਾ, ਅਦਨਾ, ਹੌਲਾ, ਸੁਖਾਲਾ, ਅਨਜਾਨ,.
ਇੱਕ ਮਾਤ੍ਰਾ ਦਾ ਅੱਖਰ ਅਤੇ ਚਾਲਾਕ.

## ਲਤਾ

(੨੦੭) ਲਤਾ ਬੇਲਿ ਸ਼ਾਖਾ ਲਤਾ ਔਰ ਦਾਗ ਆਘਾਤ,
ਮੋਤਿਨ ਕੀ ਮਾਲਾ ਲਤਾ ਇਸਤ੍ਰੀ ਸੂਖਮ ਗਾਤ.
ਲਤਾ ਸ਼ਬਦ ਦਾ ਅਰਥ ਹੈ-ਬੇਲ, ਟਾਹਲੀ, ਸੱਟ ਦਾ ਦਾਗ (ਲਾਸ),
ਮੋਤੀਆਂ ਦੀ ਮਾਲਾ ਅਤੇ ਪਤਲੇ ਅੰਗਾਂ ਵਾਲੀ ਇਸਤ੍ਰੀ.

## ਲਵ

(੨੦੮) ਕਤੈਨ ਕਣ ਅਰੁ ਖੰਡ ਸਿਯ ਸੁਤ ਲਵ ਬਿੰਦੁ ਬਖਾਨ.
ਕੱਟਣਾ, ਲਮਹਾ, ਟੁਕੜਾ, ਸੀਤਾ ਦਾ ਪੁਤ੍ਰ ਅਤੇ ਤੁਬਕਾ ਲਵ ਕਹੇਜਾਂਦੇ ਹੈਨ.

## ਲਿੰਗ

(੨੦੯) ਚਿੰਨ੍ਹ ਸਾਬਜ ਲਬਣ ਸੁ ਗੁਣ ਜਨਨੇਂਦ੍ਰਿਯ ਹੈ ਲਿੰਗ.

ਲਿੰਗ ਸ਼ਬਦ ਦਾ ਅਰਥ ਹੈ-ਨਿਸ਼ਾਨ, ਗਵਾਹੀ, ਅ਼ਲਾਮਤ, ਵਸਫ਼, ਲਿੰਗ ਇੰਦ੍ਰਯ.

## ਲੋਕ

(੨੧੦) ਲੋਕ ਦੇਸ਼ ਸੇਨਾ ਸਭਾ ਵਿਦਯਾ ਜਨ ਸਮੁਦਾਯ.

ਲੋਕ ਦਾ ਅਰਥ ਹੈ-ਮੁਲਕ, ਫ਼ੌਜ, ਮਜਲਿਸ, ਇ਼ਲਮ ਅਤੇ ਲੋਗ.

## ਵਸੁ

(੨੧੧) ਅਸ੍ਟ ਅਮਰ ਵਸੁ ਰਤਨ ਵਸੁ ਕਿਰਨ ਅਪਰ ਵਸੁ ਨੀਰ,
ਵਸੁ ਧਨ ਜਗ ਮੇ ਸੋ ਧਨੀ ਧਨ ਜਾਂਕੇ ਬਲਬੀਰ.

ਅੱਠ ਗਿਣਤੀ ਅਤੇ ਅੱਠ ਖ਼ਾਸ ਦੇਵਤਿਆਂ ਦੀ ਵਸੁ ਸੰਗਯਾ ਹੈ*, ਵਸੁ ਨਾਮ ਰਤਨ, ਕਿਰਣ, ਪਾਣੀ ਦਾ ਹੈ,
ਵਸੁ ਧਨ ਨੂੰ ਆਖਦੇ ਹਨ.

## ਵਜ੍ਰ

(੨੧੨) ਇੰਦ੍ਰਗਦਾ ਵਿਦਯੁਤ ਗਰਜ ਕਠਿਨਰੁ ਹੀਰਾ ਵਜ੍ਰ.

ਵਜ੍ਰ ਦਾ ਅਰਥ ਹੈ-ਇੰਦ੍ਰ ਦਾ ਮੂਸਲ, ਬਿਜਲੀ ਦੀ ਕੜਕ, ਸਖ਼ਤ ਅਤੇ ਹੀਰਾ ਰਤਨ.

## ਵਨ

(੨੧੩) ਵਨ ਕਹਿਯਤ ਹੈ ਕਾਮਨਾ ਵਨ ਜਲ ਮੇਘਨ ਮਾਲ,
ਵਨ ਕਾਨਨ ਤੇਂ ਸੁਰਭਿ ਸੰਗ ਆਵਤ ਹੈ ਨੰਦਲਾਲ.

ਵਨ ਨਾਮ—ਇੱਛਾ ਦਾ ਹੈ, ਪਾਣੀ ਅਤੇ ਬੱਦਲਾਂ ਦੀ ਘਟਾ ਨੂੰ ਵਨ ਆਖਦੇ ਹਨ, ਜੰਗਲ ਦਾ ਨਾਮ ਵਨ ਹੈ, ਜੰਗਲ ਤੋਂ ਗਾਈਆਂ ਨਾਲ ਕ੍ਰਿਸਨ ਜੀ ਆਰਹੇ ਹੈਨ.

## ਵਯ (ਵਯਸ੍)

(੨੧੪) ਵਯ ਭੋਜਨ ਪਕ੍ਸ਼ੀ ਉਮਰ ਵਾਨਾ ਯੌਵਨ ਸ਼ਕ੍ਤਿ.

ਵਯ ਸ਼ਬਦ ਦਾ ਅਰਥ ਹੈ-ਗ਼ਿਜ਼ਾ, ਪੰਛੀ, ਉਮਰ, ਪੇਟਾ, ਜਵਾਨੀ ਅਤੇ ਬਲ.

## ਵਰ

(੨੧੫) ਵਰ ਸੁੰਦਰ ਵਰ ਸ਼੍ਰੇਸ੍ਟ ਪੁਨਿ ਵਰ ਜੁ ਦੇਵਤਾ ਦੇਤ,

---

* ਅੱਠ ਵਸੁ ਇਹ ਹੈਨ—ਧਰ, ਧ੍ਰੁਵ, ਸੋਮ, ਸਾਵਿਤ੍ਰ, ਅਨਲ, ਅਨਿਲ, ਪ੍ਰਤ੍ਯੂਸ਼ ਅਤੇ ਪ੍ਰਭਾਸ.

ਵਰ ਕੁੰਕੁਮ ਵਰ ਦੁਲਹਿ ਹੈ ਜੋ ਦੁਲਹਨਿ ਵਰ ਲੇਤ.
ਵਰ ਨਾਮ—ਸੁੰਦਰ ਦਾ, ਉੱਤਮ ਦਾ ਅਤੇ ਦੇਵਤਾ ਦੇ ਆਸ਼ੀਰਵਾਦ ਦਾ ਹੈ,
ਕੇਸਰ ਅਤੇ ਲਾੜਾ ਵਰ ਹੈ.

## ਵਰਨ (वर्ण)

(੨੧੬) ਵਰਨ ਸ੍ਤੁਤਿ ਅਛਰ ਵਰਨ ਵਰਣ ਦ੍ਵਿਜਾਦਿਕ ਚਾਰਿ,
ਵਰਨ ਅਵਰਣੁ ਰੰਗ ਹੈ ਅਵਰਨ ਏਕ ਮੁਰਾਰਿ.
ਵਰਣ ਸ਼ਬਦ ਦਾ ਅਰਥ ਹੈ-ਤਅਰੀਫ਼, ਅੱਖਰ, ਬ੍ਰਾਹਮਣ ਛਤ੍ਰਿਯ ਵੈਸ਼ਯ ਸ਼ੂਦ੍ਰ ਜਾਤਿ,
ਵਰਣ ਦਾ ਅਰਥ ਪੜਦਾ ਅਤੇ ਰੰਗ ਹੈ, ਕਰਤਾਰ ਰੰਗਰਹਿਤ ਹੈ.

## ਵਰੁਣ—ਵਰੁਨ

(੨੧੭) ਵਰੁਨ ਕਹਿਤ ਹੈਂ ਨੀਰ ਕੋ ਵਰੁਣ ਵਿਆਪਕ ਨਾਮ,
ਵਰੁਣ ਹਰੇ ਜਬ ਨੰਦ ਜੀ ਕੈਸੇ ਧਾਏ ਸ਼ਯਾਮ ?
ਪਾਣੀ ਦਾ ਨਾਮ ਵਰੁਣ ਹੈ, ਵਯਾਪਕ ਅਤੇ ਘੇਰਣ ਵਾਲੇ ਦਾ ਨਾਮ ਵਰੁਣ ਹੈ,
ਪਾਣੀ ਦਾ ਦੇਵਤਾ ਵਰੁਣ ਹੈ. ਨੰਦ ਨੂੰ ਵਰੁਣ ਚੁਰਾਕੇ ਲੈਗਯਾ ਸੀ ਅਰੁ ਕ੍ਰਿਸ਼ਨ ਜੀ ਨੇ ਛੁਡਾਯਾ.

## ਵਾਜੀ (वाजिन्)

(੨੧੮) ਯੋਧਾ ਦ੍ਰਿੜ ਆਸੁਗ ਹਠੀ ਵਾਜੀ ਕਹੈਂ ਤੁਰੰਗ.
ਯੁੱਧ ਕਰਣ ਵਾਲਾ ਸ਼ੂਰਵੀਰ, ਮਜ਼ਬੂਤ, ਛੇਤੀ ਤੁਰਣ ਵਾਲਾ, ਹਠੀਆ ਅਤੇ ਘੋੜਾ ਵਾਜੀ ਹੈਨ.

## ਵਾਣ*—ਦੇਖੋ, ਬਾਣ.

## ਵਾਮ

(੨੧੯) ਵਾਮ ਕੁਟਿਲ ਲੋਲੁਪ ਛਤੀ ਸਵਜਰੁ ਹਰ ਕੋ ਨਾਮ,
ਵਾਮ ਮਨੋਹਰ ਕੋ ਕਹਤ ਜੈਸੇ ਸੁੰਦਰ ਸ਼ਯਾਮ.
ਵਾਮ ਦਾ ਅਰਥ ਹੈ—ਟੇਢਾ, ਲੋਭੀ, ਨੁਕਸਾਨ, ਖੱਬਾ ਅਤੇ ਸ਼ਿਵ,
ਸੁੰਦਰ ਨੂੰ ਭੀ ਵਾਮ ਆਖਦੇ ਹਨ.

---

* ਪੁਰਾਣੇ ਸਮੇ ਮੇਂ ਤਾਰ ਦਾ ਵਾਜਾ ਇੱਕ "ਵਾਣ" ਹੁੰਦਾ ਸੀ.

## ਵਾਰਣ–ਵਾਰਨ

(੨੨੦) ਵਾਰਣ ਕਹਿਯੇ ਵਰਜਿਬੋ ਵਾਰਣ ਪੁਨਿ ਸੰਨਾਹ,
ਵਾਰਣ ਗਜ ਹਰਿ ਉਧਰਿਓ ਆਨ ਗ੍ਰਸਜੋ ਜਬ ਗ੍ਰਾਹ.
ਵਾਰਣ ਦਾ ਅਰਥ ਹੈ—ਹਟਾਉਣਾ, ਕਵਚ (ਬਕਤਰ),
ਹਾਥੀ ਦਾ ਨਾਮ ਵਾਰਣ ਹੈ.

## ਵਾਰੁਣੀ

(੨੨੧) ਗਜਗਤਿ ਕਹਿਯੇ ਵਾਰੁਣੀ ਸੁਰਾ ਵਾਰੁਣੀ ਨਾਮ,
ਪਸ਼ਚਿਮ ਦਿਸ਼ਿ ਹੈ ਵਾਰੁਣੀ ਵਰੁਣ ਵਸੈ ਤਿਹਿੰ ਠਾਮ.
ਹਾਥੀ ਦੀ ਚਾਲ ਅਤੇ ਸ਼ਰਾਬ ਵਾਰੁਣੀ ਹੈ,
ਵਰੁਣ ਦੇਵਤਾ ਦੇ ਵਸਣ ਦੀ ਪੱਛਮ ਦਿਸ਼ਾ ਵਾਰੁਣੀ ਹੈ.

## ਵਿਸ

(੨੨੨) ਵਿਸ ਵਿਸ ਸੇਵਕ ਨੀਰ ਕੋ ਕਵਿ ਜਨ ਨਾਮ ਕਹੰਤ.
ਵਿਸ ਨਾਮ ਜ਼ਹਿਰ, ਖਿਦਮਤਗਾਰ ਅਤੇ ਪਾਣੀ ਦਾ ਹੈ.

## ਵਿਸਦ

(੨੨੩) ਉੱਜਲ ਨਿਰਮਲ ਭਿੰਨ ਅਰੁ ਕੋਮਲ ਵਿਸਦ ਗਨੰਤ.
ਚਿੱਟਾ, ਸਾਫ਼, ਨਿਰਾਲਾ ਅਤੇ ਮੁਲਾਯਮ ਵਿਸਦ ਗਿਣੀਦਾ ਹੈ.

## ਵਿਖਮ ( ਵਿਸ਼ਮ )

(੨੨੪) ਕਠਿਨ ਕਠੋਰ ਅਸਮ ਬਹੁਰਿ ਮਿਥਜਾਵਾਦੀ ਨੀਚ,
ਉਚਾਵੱਚ ਕੋ ਵਿਸਮ ਕਵਿ ਲਿਖਹੀਂ ਗ੍ਰੰਥਨ ਬੀਚ.
ਮੁਸ਼ਕਿਲ, ਕਰੜਾ, ਟੋਂਕ, ਝੂਠਾ, ਕਮੀਨਾ,
ਅਤੇ ਉੱਚਾ ਨੀਵਾਂ ਵਿਸਮ ਕਹਾਉਂਦੇ ਹੈਨ.

## ਵਿਟਪ

(੨੨੫) ਵਿਟਪ ਡਾਰਿ ਪੱਲਵ ਵਿਟਪ ਵਿਟਪ ਕਹਤ ਵਿਸ੍ਤਾਰ,
ਵਿਟਪ ਵ੍ਰਿਛ ਕੀ ਸ਼ਾਖ ਗਹਿ ਠਾਢੇ ਨੰਦਕੁਮਾਰ.
ਸ਼ਾਖ, ਪੱਤਾ ਅਤੇ ਫੈਲਾਉ ਦਾ ਨਾਮ ਵਿਟਪ ਹੈ,
ਦਰਖ਼ਤ ਨੂੰ ਵਿਟਪ ਆਖਦੇ ਹਨ.

## ਵਿਧਿ

(੨੨੬) ਵਿਧਿ ਪ੍ਰਬੰਧ ਅਰੁ ਰੀਤਿ ਹੈ ਨਿਯਮ ਕ੍ਰਿਯਾ ਕੋ ਜਾਨ,
ਬ੍ਰਹਮਾ ਵਿਧਿ ਪ੍ਰਾਰਬਧ ਹੈ ਵਿਧਿ ਕਰਤਾਰ ਬਖਾਨ.

ਵਿਧਿ ਸ਼ਬਦ ਦਾ ਅਰਥ ਹੈ-ਇੰਤਜ਼ਾਮ, ਰਸਮ, ਉਸੂਲ, ਕਰਣੀ,
ਬ੍ਰਹਮਾ, ਕਿਸਮਤ ਅਤੇ ਕਰਤਾਰ.

## ਵਿਰੋਚਨ

(੨੨੭) ਵਨ੍ਹਿ ਵਿਰੋਚਨ ਸੂਰਯ ਪੁਨਿ ਚੰਦ੍ਰ ਵਿਰੋਚਨ ਨਾਮ,
ਜਯੋਤਿਮੰਤ ਇਕ ਅਸੁਰ ਹੈ ਬਲਿ ਖੇਲੈ ਜਿਹਿੰ ਧਾਮ.

ਅਗਨਿ, ਸੂਰਯ, ਚੰਦ੍ਰਮਾ,
ਚਮਕੀਲਾ ਅਤੇ ਇੱਕ ਅਸੁਰ ਜੋ ਬਲਿ ਦਾ ਪਿਤਾ ਹੈ ਵਿਰੋਚਨ ਕਹੇਜਾਂਦੇ ਹਨ.

## ਵੇਲਾ

(੨੨੮) ਸੀਮਾ ਨਦ ਅਰੁ ਦੇਸ਼ ਕੀ ਸਮੁਦ ਤਰੰਗ ਕਛਾਰ,.
ਸਮਯ ਮਰਣ ਕੇ ਕਾਲ ਕੋ ਵੇਲਾ ਕਰਤ ਉਚਾਰ.

ਦਰਯਾ ਅਤੇ ਮੁਲਕ ਦੀ ਹੱਦ, ਸਮੁਦ੍ਰ ਦੀ ਲਹਿਰ, ਦਰਯਾ ਅਤੇ ਸਮੁਦ੍ਰ ਦੇ ਕਿਨਾਰੇ ਦੀ ਜ਼ਮੀਨ,
ਵਕ਼ਤ ਅਤੇ ਮਰਣ ਦੇ ਸਮੇ ਨੂੰ ਵੇਲਾ ਆਖਦੇ ਹਨ.

## ਵਜਾਲ

(੨੨੯) ਵਜਾਲ ਕ੍ਰੂਰਨਰ ਹਾਨਿਕਰ ਵਜਾਲ ਸਿੰਹ ਗਜ ਵਜਾਲ,
ਵਜਾਲ ਸਰਪ ਸਿਰ ਪੈ ਚਢੇ ਨਾਚਤ ਹੈਂ ਨੰਦਲਾਲ.

ਵਜਾਲ ਸ਼ਬਦ ਦਾ ਅਰਥ ਹੈ—ਬੇਰਹਮ ਆਦਮੀ, ਨੁਕਸਾਂਨ ਪਹੁੰਚਾਉਣ ਵਾਲਾ, ਸ਼ੇਰ, ਹਾਥੀ,
ਸੱਪ ਦਾ ਨਾਮ ਵਜਾਲ ਹੈ, (ਕਾਲੀ ਨਾਗ) ਦੇ ਸਿਰ ਪਰ ਚੜ੍ਹਕੇ ਕ੍ਰਿਸਨ ਜੀ ਨਾਚ ਕਰਦੇ ਹਨ.

## ਵ੍ਰਿਸ

(੨੩੦) ਵ੍ਰਿਸ ਸੁਰਪਤਿ ਵ੍ਰਿਸਕਰਣ ਪੁਨਿ ਵ੍ਰਿਸਜੁਵ੍ਰਿਸਭਵ੍ਰਿਸਕਾਮ,
ਵ੍ਰਿਸ ਸੁਧਰਮ ਕਰਿ ਹਰਿ ਭਜੋ ਜੋ ਚਾਹੋਂ ਸੁਖਧਾਮ.

ਵ੍ਰਿਸ ਦਾ ਅਰਥ ਹੈ-ਇੰਦ੍ਰ, ਕਰਣ (ਸੂਰਯ ਦਾ ਪੁਤ੍ਰ), ਨਰ ਬੈਲ, ਕਾਮਦੇਵ, ਅਤੇ ਧਰਮ.

## ਵ੍ਰਿਕ

(੨੩੧) ਵ੍ਰਿਕ ਪਾਵਕ ਕੋ ਕਹਿਤ ਕਵਿ ਹਲ ਭਿੜਹਾ ਕੋ ਨਾਮ,
ਵ੍ਰਿਕ ਦਾਨਵ ਤੇਂ ਦਯਾਕਰ ਸੁਰ ਰਾਖੇ ਹੈਂ ਸ਼ਜ਼ਾਮ.

ਵ੍ਰਿਕ ਸ਼ਬਦ ਦਾ ਅਰਥ ਹੈ—ਅਗਨਿ, ਜ਼ਮੀਨ ਪਾੜਨ ਵਾਲਾ ਹਲ, ਭੇੜੀਆ (ਬਘਿਆੜ),
ਇੱਕ ਖ਼ਾਸ ਰਾਖਸ.

॥ ਇਤਿ ॥

